# PUNJAB VIDHAN SABHA

## DEBATES

***Monday, the 27th August, 2018***

***Vol. V- No. 2***

OFFICIAL REPORT

CONTENTS




**Punjab Vidhan Sabha Secretariat, Chandigarh**

Price : Rs.__________.

-----

## ਪੰਜਾਬ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ. | ਨਾਮ | ਮਹਿਕਮਾ/ਮਹਿਕਮੇ |
|---|---|---|
| 1. | ਕੈਪਟਨ ਅਮਰਿੰਦਰ ਸਿੰਘ<br>ਮੁੱਖ ਮੰਤਰੀ | ਪ੍ਰਸ਼ਾਸਕੀ ਸੁਧਾਰ, ਖੇਤੀਬਾੜੀ ਅਤੇ ਕਿਸਾਨ ਭਲਾਈ, ਬਾਗਬਾਨੀ, ਭੂਮੀ ਤੇ ਜਲ ਸੰਭਾਲ, ਸ਼ਹਿਰੀ ਹਵਾਬਾਜ਼ੀ, ਰੱਖਿਆ ਸੇਵਾਵਾਂ ਭਲਾਈ, ਕਰ ਤੇ ਆਬਕਾਰੀ, ਆਮ ਪ੍ਰਸਾਸ਼ਨ, ਗ੍ਰਹਿ ਮਾਮਲੇ ਤੇ ਨਿਆਂ, ਪ੍ਰਾਹੁਣਾਚਾਰੀ, ਨਿਵੇਸ਼ ਪ੍ਰੋਤਸਾਹਨ ਤੇ ਲੋਕ ਸੰਪਰਕ, ਕਨੂੰਨੀ ਤੇ ਵਿਧਾਨਕ ਮਾਮਲੇ, ਪਰਸੋਨਲ, ਵਾਤਾਵਰਨ, ਚੌਕਸੀ, ਜੰਗਲੀ ਜੀਵ, ਪ੍ਰਵਾਸੀ ਭਾਰਤੀ ਮਾਮਲੇ, ਫੂਡ ਪ੍ਰੋਸੈਸਿੰਗ |
| | Captain Amarinder Singh<br>Chief Minister | Administrative Reforms, Agriculture and Famers' Welfare, Horticulture, Conservation of Land and Water, Civil Aviation, Defence Services Welfare, Excise & Taxation, General Administration, Home Affairs and Justice, Hospitality, Investment Promotion, Information & Public Relations, Legal & Legislative Affairs, Personnel, Environment, Vigilance, Wildlife, NRI Affairs, Food Processing |
| 2. | ਸ਼੍ਰੀ ਬ੍ਰਹਮ ਮਹਿੰਦਰਾ | ਸਿਹਤ ਤੇ ਪਰਿਵਾਰ ਭਲਾਈ ਅਤੇ ਮੈਡੀਕਲ ਸਿੱਖਿਆ ਤੇ ਖੋਜ, ਸੰਸਦੀ ਮਾਮਲੇ, ਚੋਣਾਂ, ਸ਼ਿਕਾਇਤ ਨਿਵਾਰਨ ਮੰਤਰੀ |
| | Shri Brahm Mohindra | Health & Family Welfare, Medical Education & Research , Parliamentary Affairs, Elections, Removal of Grievances Minister |

| | | |
|---|---|---|
| 3. | ਸਰਦਾਰ ਨਵਜੋਤ ਸਿੰਘ ਸਿੱਧੂ<br>Sardar Navjot Singh Sidhu | ਸਥਾਨਕ ਸਰਕਾਰ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਮੰਤਰੀ<br>Local Government, Tourism and Cultural Affairs Minister |
| 4. | ਸਰਦਾਰ ਮਨਪ੍ਰੀਤ ਸਿੰਘ ਬਾਦਲ<br>Sardar Manpreet Singh Badal | ਵਿੱਤ, ਯੋਜਨਾ, ਪ੍ਰੋਗਰਾਮ ਲਾਗੂਕਰਨ,ਪ੍ਰਸਾਸ਼ਨ ਸੁਧਾਰ ਮੰਤਰੀ<br>Finance, Planning, Programme Implementation, Governance Reforms Minister |
| 5. | ਸਰਦਾਰ ਸਾਧੂ ਸਿੰਘ<br>Sardar Sadhu Singh | ਜੰਗਲਾਤ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਛਪਾਈ ਤੇ ਲਿਖਣ ਸਮੱਗਰੀ ਮੰਤਰੀ<br>Welfare of SCs & BCs, Printing & Stationery Minister |
| 6. | ਸ਼੍ਰੀ ਓਮ ਪ੍ਰਕਾਸ਼ ਸੋਨੀ<br>Shri Om Parkash Soni | ਸਕੂਲ ਸਿੱਖਿਆ, ਆਜ਼ਾਦੀ ਘੁਲਾਟੀਏ ਮੰਤਰੀ<br>School Education , Freedom Fighters Minister |
| 7. | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ<br>Sardar Tript Rajinder Singh Bajwa | ਦਿਹਾਤੀ ਵਿਕਾਸ ਤੇ ਪੰਚਾਇਤਾਂ, ਮਕਾਨ ਤੇ ਸ਼ਹਿਰੀ ਵਿਕਾਸ ਮੰਤਰੀ<br>Rural Development & Panchayats, Housing & Urban Development Minister |
| 8. | ਰਾਣਾ ਗੁਰਮੀਤ ਸਿੰਘ ਸੋਢੀ<br>Rana Gurmeet Singh Sodhi | ਖੇਡਾਂ ਅਤੇ ਯੁਵਕ ਮਾਮਲੇ ਮੰਤਰੀ<br>Sports and Youth Affairs Minister |

| | | |
|---|---|---|
| 9. | ਸਰਦਾਰ ਚਰਨਜੀਤ ਸਿੰਘ ਚੰਨੀ | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ, ਰੁਜ਼ਗਾਰ ਉਤਪਤੀ, ਸਾਇੰਸ ਤੇ ਤਕਨਾਲੋਜੀ ਮੰਤਰੀ |
| | Sardar Charanjit Singh Channi | Technical Education and Industrial Training, Employment Generation, Science & Technology Minister |
| 10. | ਸ਼੍ਰੀਮਤੀ ਅਰੁਨਾ ਚੌਧਰੀ | ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ, ਟਰਾਂਸਪੋਰਟ ਮੰਤਰੀ |
| | Smt. Aruna Chaudhary | Social Security, Women & Child Development, Transport Minister |
| 11. | ਸ਼੍ਰੀਮਤੀ ਰਜ਼ੀਆ ਸੁਲਤਾਨਾ | ਉਚੇਰੀ ਸਿੱਖਿਆ, ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ |
| | Smt. Razia Sultana | Higher Education, Water Supply & Sanitation Minister |
| 12. | ਸਰਦਾਰ ਸੁਖਜਿੰਦਰ ਸਿੰਘ ਰੰਧਾਵਾ | ਸਹਿਕਾਰਤਾ, ਜੇਲ੍ਹਾਂ ਮੰਤਰੀ |
| | Sardar Sukhjinder Singh Randhawa | Cooperation, Jails Minister |
| 13. | ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ | ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ, ਜਲ ਸਰੋਤ, ਖਾਣਾਂ ਤੇ ਭੂ-ਵਿਗਿਆਨ ਮੰਤਰੀ |
| | Sardar Sukhbinder Singh Sarkaria | Revenue, Rehabilitation and Disaster Management, Water Resources, Mines & Geology Minister |
| 14. | ਸਰਦਾਰ ਗੁਰਪ੍ਰੀਤ ਸਿੰਘ ਕਾਂਗੜ | ਊਰਜਾ, ਨਵ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| | Sardar Gurpreet Singh Kangar | Power, New and Renewable Energy Sources Minister |

| | | |
|---|---|---|
| 15. | ਸਰਦਾਰ ਬਲਬੀਰ ਸਿੰਘ ਸਿੱਧੂ<br>Sardar Balbir Singh Sidhu | ਪਸ਼ੂ ਪਾਲਣ, ਡੇਅਰੀ ਵਿਕਾਸ, ਕਿਰਤ ਮੰਤਰੀ<br>Animal Husbandry, Dairy Development, Labour Minister |
| 16. | ਸ਼੍ਰੀ ਵਿਜੈ ਇੰਦਰ ਸਿੰਗਲਾ<br>Shri Vijay Inder Singla | ਲੋਕ ਨਿਰਮਾਣ, ਸੂਚਨਾ ਤਕਨਾਲੋਜੀ ਮੰਤਰੀ<br>Public Works, Information Technology Minister |
| 17. | ਸ਼੍ਰੀ ਸੁੰਦਰ ਸ਼ਾਮ ਅਰੋੜਾ<br>Shri Sunder Sham Arora | ਉਦਯੋਗ ਤੇ ਕਮਰਸ ਮੰਤਰੀ<br>Industries & Commerce Minister |
| 18. | ਸ਼੍ਰੀ ਭਾਰਤ ਭੂਸ਼ਣ ਆਸ਼ੂ<br>Shri Bharat Bhushan Ashu | ਖੁਰਾਕ ਤੇ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਮੰਤਰੀ<br>Food & Civil Supplies and Consumer Affairs Minister |

## PUNJAB VIDHAN SABHA

***Monday, the 27th August, 2018***

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Rana Kanwar Pal Singh ) in the Chair.*

-----

## STARRED QUESTIONS AND ANSWERS

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲਣ ਲੱਗ ਪਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਅੱਜ ਸਾਨੂੰ ਬਾਹਰੋਂ ਅੰਦਰ ਨਹੀਂ ਆਉਣ ਦਿੱਤਾ ਜਾ ਰਿਹਾ ਸੀ। (ਵਿਘਨ)(ਸ਼ੋਰ) ਇਹ ਕਿਨ੍ਹਾਂ ਦੇ ਇਸ਼ਾਰੇ ਤੇ ਸੀ, ਕੀ ** ** ਦੇ ਇਸ਼ਾਰੇ ਤੇ ਸੀ? ਕੀ ਕਾਂਗਰਸ ਸਰਕਾਰ ਦੀ ਸੋਚ ਤੇ ਸੀ? ਕੀ ** ਦੀ ਸੋਚ ਲਾਗੂ ਹੋ ਰਹੀ ਸੀ? ਸਪੀਕਰ ਸਾਹਿਬ, ਇਹ ਗੱਲ ਚੰਗੀ ਨਹੀਂ।

**ਮਾਨਯੋਗ ਸਪੀਕਰ :** ਹੁਣ ਪ੍ਰਸ਼ਨ ਕਾਲ ਹੈ। ਤੁਸੀਂ ਪ੍ਰਸ਼ਨ ਕਾਲ ਤੋਂ ਬਾਅਦ ਵਿੱਚ ਗੱਲ ਕਰ ਲੈਣਾ। (ਵਿਘਨ)(ਸ਼ੋਰ)

(ਇਸ ਸਮੇਂ ਸਦਨ ਵਿੱਚ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਸਾਨੂੰ ਅੰਦਰ ਆਉਣ ਤੋਂ ਰੋਕਿਆ ਗਿਆ ਹੈ...

**ਮਾਨਯੋਗ ਸਪੀਕਰ :** ਹਾਊਸ ਵਿੱਚ ਅੰਦਰ ਆਉਣ ਤੋਂ ਕੋਈ ਨਹੀਂ ਰੋਕ ਸਕਦਾ। (ਵਿਘਨ)

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਸਾਨੂੰ ਰੋਕਿਆ ਗਿਆ ਹੈ। ਸਾਨੂੰ ਗੇਟ ਤੇ ਰੋਕਿਆ ਗਿਆ ਹੈ। (ਵਿਘਨ)(ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਸਾਨੂੰ ਰੋਕਿਆ ਗਿਆ ਹੈ। ਸਾਨੂੰ ਬਾਹਰ ਹੀ ਰੋਕਿਆ ਗਿਆ ਹੈ।

---

** Expunged as ordered by the Chair.

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ as a ਰਿਸਪਾਂਸੀਬਲ ਐਮ.ਐਲ.ਏ. ਦੱਸ ਰਿਹਾ ਹਾਂ ਕਿ ਸਾਨੂੰ ਪਹਿਲਾਂ ਗੇਟ ਤੇ ਰੋਕਿਆ ਗਿਆ ਅਤੇ ਗੇਟ ਬੰਦ ਕੀਤਾ ਗਿਆ। ਤੁਸੀਂ ਬਿਲੀਵ ਨਹੀਂ ਕਰਦੇ, ਹੁਣੇ ਹੀ ਗੇਟ ਤੇ ਮੀਡੀਆ ਵਲੋਂ ਕਵਰੇਜ ਵੀ ਕੀਤੀ ਗਈ ਹੈ। ਡਾਇਰੈਕਟ ਹੂਟਿੰਗ ਹੋਈ, ਸਾਫ ਦਿਖਾਈ ਦਿੰਦਾ ਹੈ, ਸਾਨੂੰ ਧੱਕੇ ਮਾਰੇ ਗਏ। ਕੀ ਅਸੀਂ ਸਦਨ ਦੇ ਮੈਂਬਰ ਨਹੀਂ? ਕੀ ਸਾਨੂੰ ਅੰਦਰ ਆਉਣਾ ਅਲਾਊਡ ਨਹੀਂ ਹੈ? (ਵਿਘਨ)

**Mr. Speaker :** We can check, we will definitely enquire into it.

**Sardar Sukhbir Singh Badal :** Will you take action? ਕੀ ਜਿਨ੍ਹਾਂ ਨੇ ਸਾਨੂੰ ਰੋਕਿਆ, ਉਨ੍ਹਾਂ ਦੇ ਅਗੇਂਸਟ ਐਕਸ਼ਨ ਲਵੋਗੇ ? Can you ensure us?

**Mr. Speaker :** We will definitely enquire into it. ਪਲੀਜ਼ ਬੈਠੋ। (ਵਿਘਨ)(ਸ਼ੋਰ)

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਅਸੀਂ ਰਿਸਪੈਕਟਿਡ ਐਮ.ਐਲ.ਏਜ਼ ਹਾਂ, ਤੁਸੀਂ ਜਾਂ ਤਾਂ ਇਹ ਦੱਸੋ ਕਿ ਕੀ ਇਸ ਤਰ੍ਹਾਂ ਕਰਨਾ ਠੀਕ ਸੀ? (ਵਿਘਨ)(ਸ਼ੋਰ)

**Mr. Speaker :** If there is something wrong, we will definitely enquire into it.

**Sardar Bikram Singh Majithia :** Why are we being stopped? (ਵਿਘਨ) ਅਸੀਂ ਇਹ ਕਾਗਜ਼ ਕਿਸ ਕੋਲੋਂ ਕਲੀਅਰ ਕਰਵਾ ਕੇ ਲਿਆਉਂਦੇ ਹਾਂ?

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ। ਹਾਂ ਜੀ, ਸਰਦਾਰ ਨਿਰਮਲ ਸਿੰਘ ਜੀ।

## ਸ਼ੁਤਰਾਣਾ ਵਿਖੇ ਜੁਡੀਸ਼ੀਅਲ ਕੰਪਲੈਕਸ ਦੀ ਉਸਾਰੀ

***1506. ਸਰਦਾਰ ਨਿਰਮਲ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸ਼ੁਤਰਾਣਾ ਵਿਖੇ ਸਬ-ਡਵੀਜ਼ਨ ਪੱਧਰ ਤੇ ਜੁਡੀਸ਼ੀਅਲ ਕੰਪਲੈਕਸ ਉਸਾਰਨ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤਜਵੀਜ਼ ਨੂੰ ਕਦੋਂ ਤੱਕ ਨੇਪਰੇ ਚਾੜ੍ਹ ਦਿੱਤਾ ਜਾਵੇਗਾ?

**ਕੈਪਟਨ ਅਮਰਿੰਦਰ ਸਿੰਘ :** ਨਹੀਂ ਜੀ।

**ਸਰਦਾਰ ਨਿਰਮਲ ਸਿੰਘ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸ਼ੁਤਰਾਣਾ ਹਲਕੇ ਵਿੱਚ ਪਾਤੜਾਂ ਸਬ-ਡਵੀਜ਼ਨ ਮੁੱਖ ਮੰਤਰੀ ਸਾਹਿਬ ਦੀ ਕਿਰਪਾ ਨਾਲ ਹੀ ਬਣੀ ਸੀ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਸਾਡੀ

ਸ਼ੁਤਰਾਣਾ ਹਲਕੇ ਵਿੱਚ ਜੁਡੀਸ਼ੀਅਲ ਕੰਪਲੈਕਸ ਦੀ ਜੋ ਇਹ ਮੰਗ ਹੈ, ਇਹ ਵੀ ਪੂਰੀ ਹੋਵੇਗੀ। ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਬਣ ਜਾਵੇਗੀ? ਇਸ ਨੂੰ ਕਦੋਂ ਤੱਕ ਬਣਾਉਣ ਦਾ ਵਿਚਾਰ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਥੇ ਜਿਹੜਾ ਇਨ੍ਹਾਂ ਨੇ ਸ਼ੁਤਰਾਣੇ ਹਲਕੇ ਵਾਸਤੇ ਸਬ-ਡਵੀਜ਼ਨ ਮੰਗਿਆ ਹੈ, ਉਥੇ ਪਾਤੜਾਂ ਵਿਖੇ ਸਾਡੀ ਸਬ-ਡਵੀਜ਼ਨ ਹੈ। ਸੋ, ਪਾਤੜਾਂ ਵਾਸਤੇ ਜੁਡੀਸ਼ੀਅਲ ਕੰਪਲੈਕਸ ਵੀ ਆਲਰੇਡੀ ਅਪਰੂਵ ਹੋ ਗਿਆ ਹੈ। ਉਸ ਵਾਸਤੇ ਜ਼ਮੀਨ ਦੇ ਦਿੱਤੀ ਗਈ ਹੈ, ਹਾਈ ਕੋਰਟ ਦੀ ਅਪਰੂਵਲ ਵੀ ਹੈ। ਇਹ ਬਣਨ ਵਾਲੀ ਹੈ।

**ਸਰਦਾਰ ਨਿਰਮਲ ਸਿੰਘ:** ਧੰਨਵਾਦ ਜੀ।

-----

## ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ ਨੂੰ ਕਮਿਊਨਿਟੀ ਮੈਡੀਕਲ ਸਰਵਿਸ ਅਧੀਨ ਮੁੱਢਲੀ ਟ੍ਰੇਨਿੰਗ ਦੇਣਾ

***1384. ਸ਼੍ਰੀ ਅਰੁਣ ਨਾਰੰਗ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਰਾਜ ਵਿੱਚ ਦਿਹਾਤੀ ਇਲਾਕਿਆਂ ਵਿੱਚ ਕੰਮ ਕਰਦੇ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ ਨੂੰ ਕਮਿਊਨਿਟੀ ਮੈਡੀਕਲ ਸਰਵਿਸ ਅਧੀਨ ਦੋ ਸਾਲਾਂ ਦੀ ਮੁੱਢਲੀ ਟ੍ਰੇਨਿੰਗ ਦੇ ਕੇ ਅਜਿਹੇ ਵਲੰਟੀਅਰ ਤਿਆਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਤਾਂ ਜੋ ਉਨ੍ਹਾਂ ਨੂੰ ਰਾਜ ਦੀ 80% ਦਿਹਾਤੀ ਅਬਾਦੀ ਨੂੰ ਮੁੱਢਲੀ ਅਤੇ ਤੱਤਕਾਲ ਮੈਡੀਕਲ ਮਦਦ ਦੇਣ ਦੇ ਹੋਰ ਚੰਗੇ ਢੰਗ ਨਾਲ ਯੋਗ ਬਣਾਇਆ ਜਾ ਸਕੇ;

(ਅ) ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਰਾਜ ਵਿੱਚ ਲਾਗੂ ਕਰ ਦਿੱਤਾ ਜਾਵੇਗਾ?

**ਸ਼੍ਰੀ ਬ੍ਰਹਮ ਮਹਿੰਦਰਾ :** ਨਹੀਂ ਜੀ, ਸਿਰਫ ਐਮ.ਬੀ.ਬੀ.ਐਸ., ਐਮ.ਡੀ., ਬੀ.ਏ.ਐਮ.ਐਸ., ਬੀ.ਡੀ.ਐਸ., ਐਮ.ਡੀ.ਐਸ. ਅਤੇ ਡੀ.ਐਚ.ਐਮ.ਐਸ. ਕੋਰਸ ਕਰਨ ਵਾਲੇ ਹੀ ਸਰਕਾਰ ਵੱਲੋਂ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ ਹਨ । ਇਸ ਤੋਂ ਇਲਾਵਾ ਪੰਜਾਬ ਵਿੱਚ ਕੋਈ ਹੋਰ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ ਨਹੀਂ ਹਨ।

(ਅ) ਉਪਰੋਕਤ ਦੇ ਸਨਮੁੱਖ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ਼੍ਰੀ ਅਰੁਣ ਨਾਰੰਗ :** ਸਪੀਕਰ ਸਾਹਿਬ, ਇਹ ਹੈਲਥ ਸਰਵਿਸ ਆਮ ਤੌਰ ਤੇ ਚਲਦੀ ਹੈ। ਇਸ ਨੂੰ ਆਰ.ਐਮ.ਪੀ. ਡਾਕਟਰਜ਼ ਜਾ ਕੇ ਪ੍ਰੋਵਾਈਡ ਕਰਦੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਹੈਲਥ ਸਰਵਿਸ ਕਿਸੇ ਵੀ ਰੂਪ ਵਿੱਚ ਟਰੇਨਿੰਗ ਦੇ ਕੇ, ਚਾਹੇ ਕਮਿਊਨਿਟੀ ਹੈਲਥ ਵਰਕਰ ਦੇ ਤੌਰ ਤੇ ਕੋਈ ਟਰੇਨਿੰਗ ਦੇ ਕੇ ਜਾਂ ਫਸਟ ਏਡ ਗਰੁੱਪ ਵਗੈਰਾ ਬਣਾ ਕੇ ਕਿਸੇ ਤਰ੍ਹਾਂ ਕੋਈ ਟਰੇਨਿੰਗ ਦਿੱਤੀ ਜਾਣੀ ਚਾਹੀਦੀ ਹੈ, ਕਿਉਂਕਿ 80% ਅਬਾਦੀ ਪਿੰਡਾਂ ਵਿੱਚ ਰਹਿੰਦੀ ਹੈ । ਸਾਡੇ ਕੋਲ ਡਾਕਟਰਾਂ ਦੀ ਆਲਰੇਡੀ ਬਹੁਤ ਕਮੀ ਹੈ ਅਤੇ ਹਸਪਤਾਲਾਂ ਵਿੱਚ ਮਰੀਜ਼ਾਂ ਦਾ ਰਸ਼ ਪੈਂਦਾ ਹੈ, ਇਸ ਲਈ ਲੋਕਾਂ ਨੂੰ ਇਹ ਸਰਵਿਸ ਪ੍ਰੋਵਾਈਡ ਕਰਵਾਉਣੀ ਬੜੀ ਜ਼ਰੂਰੀ ਹੈ। ਜੇਕਰ ਇਸ ਤਰ੍ਹਾਂ ਦੇ ਹੈਲਥ ਵਰਕਰ, ਕਮਿਊਨਿਟੀ ਹੈਲਥ ਵਰਕਰ ਜਾਣਗੇ, ਉਨ੍ਹਾਂ ਨੂੰ ਇਸ ਚੀਜ਼ ਦਾ ਬਹੁਤ ਫਾਇਦਾ ਹੋਵੇਗਾ। ਲੋਕਾਂ ਨੂੰ ਵੀ ਇਸ ਦਾ ਬਹੁਤ ਫਾਇਦਾ ਹੋਵੇਗਾ। ਇਸ ਕਰਕੇ ਮੇਰੀ ਬੇਨਤੀ ਹੈ ਕਿ.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ ਜੀ।

**ਸ਼੍ਰੀ ਅਰੁਣ ਨਾਰੰਗ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕੋਈ ਦੋ-ਤਿੰਨ ਮਹੀਨੇ ਦੀ ਟਰੇਨਿੰਗ ਦਿੱਤੀ ਜਾਵੇ ਜਿਵੇਂ ਕਿ ਪਹਿਲਾਂ ਵੀ ਕੀਤਾ ਸੀ। ਕੀ ਮੰਤਰੀ ਜੀ ਅਜਿਹਾ ਕਰਨਗੇ?

**ਮਾਨਯੋਗ ਸਪੀਕਰ :** ਮੈਂਬਰ ਸਾਹਿਬ ਕਹਿੰਦੇ ਹਨ ਕਿ ਜਿਵੇਂ ਪਹਿਲਾਂ ਵੀ ਕੀਤਾ ਗਿਆ ਸੀ, ਕੀ ਉਵੇਂ ਕਰ ਸਕੋਗੇ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਗੱਲ ਕਹੀ ਹੈ ਕਿ ਸਾਡੇ ਕੋਲ ਡਾਕਟਰਾਂ ਦੀ ਬਹੁਤ ਕਮੀ ਹੈ। ਇਹ ਬਿਲਕੁਲ ਠੀਕ ਹੈ ਕਿ ਸਾਡੇ ਕੋਲ ਡਾਕਟਰਾਂ ਦੀ ਕਮੀ ਹੈ ਪਰੰਤੂ ਇਹ ਕਮੀ ਇਨ੍ਹਾਂ ਦੇ ਵੇਲੇ ਤੋਂ ਹੀ ਸ਼ੁਰੂ ਹੋਈ ਹੈ। ਇਸ ਕਮੀ ਨੂੰ ਪੂਰੀ ਕਰਨ ਦਾ ਇਨ੍ਹਾਂ ਦਾ ਫਰਜ਼ ਬਣਦਾ ਸੀ, ਇਹ ਕਰ ਨਹੀਂ ਪਾਏ। ਜਿਹੜਾ ਇਹ ਆਰ.ਐਮ.ਪੀ. ਦੀ ਟਰੇਨਿੰਗ ਦੀ ਗੱਲ ਕਰਦੇ ਹਨ, ਇਗਨੂ ਯੂਨੀਵਰਸਿਟੀ ਦਾ ਇਕ ਬ੍ਰਿਜ ਕੋਰਸ ਹੈ ਜੋ ਕਿ ਦੋ ਸਾਲ ਦਾ ਹੈ। ਜਿਹੜਾ ਕੋਈ ਇਸ ਕੋਰਸ ਨੂੰ ਪੂਰਾ ਕਰੇਗਾ, ਅਸੀਂ ਉਸ ਨੂੰ ਰਜਿਸਟਰ ਕਰਾਂਗੇ।

**ਸ਼੍ਰੀ ਅਰੁਣ ਨਾਰੰਗ :** ਸਪੀਕਰ ਸਾਹਿਬ, ਹਾਈ ਕੋਰਟ ਵਿਚ ਤਰਸੇਮ ਵਰਸਿਜ਼ ਸਟੇਟ ਆਫ ਪੰਜਾਬ ਦਾ ਇਕ ਕੇਸ ਲੱਗਿਆ ਸੀ। ਉਹ ਕੇਸ ਸਰਕਾਰ ਹਾਰ ਚੁੱਕੀ ਹੈ। ਸੋ, ਮੇਰੀ ਬੇਨਤੀ ਹੈ ਕਿ ਜੇਕਰ ਇਹ ਮੰਗ ਪੂਰੀ ਕਰ ਦਿੱਤੀ ਜਾਵੇ ਤਾਂ ਲੋਕਾਂ ਨੂੰ ਬਹੁਤ ਸਹੂਲਤ ਹੋ ਜਾਵੇਗੀ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਅੱਜ ਵੀ ਉਹ ਬਹੁਤ ਵੱਡੀ

ਗਿਣਤੀ ਵਿਚ ਚੰਡੀਗੜ੍ਹ ਵਿਖੇ ਧਰਨਾ ਦੇ ਰਹੇ ਹਨ। ਉਨ੍ਹਾਂ ਦੀ ਇਹ ਜਾਇਜ਼ ਮੰਗ ਹੈ, ਇਹ ਮੰਨ ਲੈਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਤੁਹਾਡਾ ਸਵਾਲ ਕੀ ਹੈ?

**ਸਰਦਾਰ ਹਰਪਾਲ ਸਿੰਘ ਚੀਮਾ :** ਮੇਰਾ ਸਵਾਲ ਇਹੀ ਹੈ ਕਿ ਇਹ ਕਦੋਂ ਤੱਕ ਲਾਗੂ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਵਿਚ ਲਾਗੂ ਕਰਨ ਵਾਲੀ ਕੋਈ ਗੱਲ ਹੀ ਨਹੀਂ ਹੈ। ਕਲੀਅਰ ਗਾਈਡਲਾਈਨਜ਼ ਹਨ। ਉਹ ਐਗਜ਼ਾਮ ਦੇਣ, ਦੋ ਸਾਲ ਦਾ ਬ੍ਰਿਜ ਕੋਰਸ ਕਰਨ। ਇਸ ਵਿਚ ਟਾਈਮ ਬਾਊਂਡ ਕਰਨ ਵਾਲੀ ਕੋਈ ਗੱਲ ਨਹੀਂ ਹੈ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਮੰਤਰੀ ਜੀ, ਕੋਈ ਹਦਾਇਤਾਂ ਜਾਰੀ ਕਰ ਦੇਣ।

**ਮੰਤਰੀ :** ਹਦਾਇਤਾਂ ਆਲਰੇਡੀ ਹਨ। ਸਪੀਕਰ ਸਾਹਿਬ, ਉਨ੍ਹਾਂ ਦੀ ਇਕ ਜਥੇਬੰਦੀ ਮੈਨੂੰ ਮਿਲੀ ਸੀ, ਮੇਰੀ ਉਨ੍ਹਾਂ ਨਾਲ ਲੰਮੀ ਚੌੜੀ ਗੱਲਬਾਤ ਹੋਈ ਸੀ, ਪਰ ਮੇਰਾ ਖਿਆਲ ਹੈ ਕਿ ਕਾਫੀ ਲੋਕ ਇਹ ਐਗਜ਼ਾਮ ਦੇਣ ਨੂੰ ਤਿਆਰ ਹੀ ਨਹੀਂ ਹਨ।

----

## ਬਾਜ਼ੀਗਰ ਬਸਤੀ, ਪਿੰਡ ਬਹਾਦਰਕੇ, ਲੁਧਿਆਣਾ ਦੇ ਰਿਹਾਇਸ਼ੀ ਖੇਤਰ ਤੋਂ ਸੀਵਰੇਜ ਟ੍ਰੀਟਮੈਂਟ ਪਲਾਂਟ ਨੂੰ ਸ਼ਿਫਟ ਕਰਨਾ

***1460. ਸ਼੍ਰੀ ਰਾਕੇਸ਼ ਪਾਂਡੇ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਾਜ਼ੀਗਰ ਬਸਤੀ, ਪਿੰਡ ਬਹਾਦਰਕੇ, ਲੁਧਿਆਣਾ ਦੇ ਰਿਹਾਇਸ਼ੀ ਖੇਤਰ ਤੋਂ ਸੀਵਰੇਜ ਟ੍ਰੀਟਮੈਂਟ ਪਲਾਂਟ ਨੂੰ ਸ਼ਿਫਟ ਕਰਨ ਦੀ ਲੋਕਾਂ ਦੀ ਮੰਗ ਹੈ? ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਰਿਹਾਇਸ਼ੀ ਖੇਤਰ ਤੋਂ ਬਾਹਰ ਸ਼ਿਫਟ ਕਰਨ ਦੀ ਸਰਕਾਰ ਦੀ ਤਜਵੀਜ਼ ਹੈ?

**ਸਕੂਲ ਸਿੱਖਿਆ ਮੰਤਰੀ (ਸ਼੍ਰੀ ਓ.ਪੀ.ਸੋਨੀ) :** ਨਹੀਂ ਜੀ। ਬਾਜ਼ੀਗਰ ਬਸਤੀ, ਪਿੰਡ ਬਹਾਦਰਕੇ, ਲੁਧਿਆਣਾ ਤੇ ਰਿਹਾਇਸ਼ੀ ਇਲਾਕੇ ਵਿੱਚ ਕੋਈ ਵੀ ਸੀਵਰੇਜ ਟ੍ਰੀਟਮੈਂਟ ਪਲਾਂਟ ਨਹੀਂ ਹੈ।

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਲੁਧਿਆਣੇ ਵਿਚ ਜਿੰਨੇ ਵੀ ਟਰੀਟਮੈਂਟ ਪਲਾਂਟ ਚੱਲ ਰਹੇ ਹਨ, ਉਹ ਸਾਰੇ ਕਾਮਨ ਹਨ। ਇੰਡਸਟਰੀ ਦਾ ਪਾਣੀ ਵੀ ਉਨ੍ਹਾਂ ਵਿਚ ਜਾਂਦਾ ਹੈ ਅਤੇ ਹੋਰ ਵੀ ਜਾਂਦਾ ਹੈ। ਇਸੇ ਕਰਕੇ ਉਥੇ ਸਾਰਾ ਸਿਸਟਮ ਮੈੱਸ ਹੋਇਆ ਪਿਆ ਹੈ। ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਇੰਡਸਟਰੀ ਜ਼ੋਨ ਹੈ ਪਰ ਮੈਂ ਮੰਤਰੀ

[ ਸ਼੍ਰੀ ਰਾਕੇਸ਼ ਪਾਂਡੇ ]

ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਥੇ ਬਸਤੀ ਬਹੁਤ ਪੁਰਾਣੀ ਬਣੀ ਹੋਈ ਹੈ ਜਦੋਂ ਕਿ ਉਥੇ ਇੰਡਸਟਰੀ ਬਹੁਤ ਦੇਰ ਬਾਅਦ ਆਈ ਹੈ। ਉਥੇ ਇਹ ਟਰੀਟਮੈਂਟ ਪਲਾਂਟ ਬਸਤੀ ਦੇ ਨਜ਼ਦੀਕ ਲਗਾਇਆ ਜਾ ਰਿਹਾ ਹੈ, ਜਿਸ ਦਾ ਬਸਤੀ ਵਾਲਿਆਂ ਨੇ ਇਤਰਾਜ਼ ਕੀਤਾ ਹੈ।

**ਮਾਨਯੋਗ ਸਪੀਕਰ :** ਤੁਸੀਂ ਕਹਿਣਾ ਕੀ ਚਾਹੁੰਦੇ ਹੋ?

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਇਹ ਪਲਾਂਟ ਬਸਤੀ ਦੀ ਜਗ੍ਹਾ ਦੇ ਨਜ਼ਦੀਕ ਨਹੀਂ ਲੱਗਣਾ ਚਾਹੀਦਾ, ਦੂਰ ਲੱਗਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ ਇਨ੍ਹਾਂ ਦੀ ਗੱਲ ਤੇ ਵਿਚਾਰ ਕਰ ਲਓ, ਇਹ ਕਹਿੰਦੇ ਕਿ ਇਹ ਪਲਾਂਟ ਬਸਤੀ ਤੋਂ ਦੂਰ ਲੱਗਣਾ ਚਾਹੀਦਾ ਹੈ।

**ਮੰਤਰੀ :** ਠੀਕ ਹੈ ਜੀ, ਵਿਚਾਰ ਕਰ ਲਵਾਂਗੇ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਪਲਾਂਟ ਹਨ, ਇਹ ਪਿਛਲੇ ਚਾਰ ਪੰਜ ਸਾਲ ਤੋਂ ਜਿੰਨੇ ਲੱਗੇ ਹਨ, ਇਨ੍ਹਾਂ ਵਿਚ ਕੁਰੱਪਸ਼ਨ ਹੋਈ ਹੈ, ਕੀ ਮੰਤਰੀ ਜੀ ਕਿਰਪਾ ਕਰ ਕੇ ਦੱਸਣਗੇ ਕਿ ਕੀ ਇਹ ਇਨਕੁਆਰੀ ਕਰਵਾਉਣਗੇ ਤੇ ਆਸ਼ਵਾਸਨ ਦੇਣਗੇ ਕਿ ਕਦੋਂ ਤੱਕ ਇਨਕੁਆਰੀ ਕੰਪਲੀਟ ਕਰ ਦੇਣਗੇ?

**ਮਾਨਯੋਗ ਸਪੀਕਰ :** ਨਹੀਂ ਜੀ, ਇਸ ਤਰ੍ਹਾਂ ਨਾ ਕਰੋ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1529**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

----

## ਹਲਕਾ ਬੁਢਲਾਡਾ ਦੇ ਸਕੂਲਾਂ ਵਿਚ ਨਵੇਂ ਕਮਰੇ ਉਸਾਰਨ ਲਈ ਗ੍ਰਾਂਟ ਜਾਰੀ ਕਰਨਾ

***1407. ਸ਼੍ਰੀ ਬੁੱਧ ਰਾਮ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਹਲਕਾ ਬੁਢਲਾਡਾ ਦੇ ਜਿਨ੍ਹਾਂ ਸਕੂਲਾਂ ਦੀ ਬਿਲਡਿੰਗ ਦੇ ਕਮਰੇ ਅਸੁਰੱਖਿਅਤ ਦਰਸਾ ਕੇ ਗਿਰਾ ਦਿੱਤੇ ਗਏ ਸੀ, ਉਨ੍ਹਾਂ ਗਿਰਾਏ (ਢਾਹੇ) ਕਮਰਿਆਂ ਦੀ ਥਾਂ ਤੇ ਕਦੋਂ ਤੱਕ ਨਵੇਂ ਕਮਰੇ ਬਣਾ ਦਿੱਤੇ ਜਾਣਗੇ;

** ਡਿਬੇਟ ਦੇ ਪ੍ਰਿੰਟ ਹੋਣ ਤੱਕ ਇਸ ਪ੍ਰਸ਼ਨ ਦਾ ਜਵਾਬ ਪ੍ਰਾਪਤ ਨਹੀਂ ਹੋਇਆ।

(ਅ) ਸਰਕਾਰੀ ਸੈਕੰਡਰੀ ਸਕੂਲ ਬੁਢਲਾਡਾ (ਲੜਕੇ) ਦੇ ਜੋ 25 ਕਮਰੇ ਅਸੁਰੱਖਿਅਤ ਕਰਾਰ ਦੇ ਕੇ ਗਿਰਾਏ (ਢਾਹੇ) ਗਏ ਸੀ; ਕੀ ਕਾਰਨ ਹੈ ਕਿ ਅੱਜ ਤੱਕ ਇਸ ਸਕੂਲ ਨੂੰ ਨਵੇਂ ਕਮਰਿਆਂ ਦੀ ਉਸਾਰੀ ਲਈ ਕੋਈ ਵੀ ਗਰਾਂਟ ਜਾਰੀ ਨਹੀਂ ਕੀਤੀ ਗਈ;

(ੲ) ਇਨ੍ਹਾਂ ਕਮਰਿਆਂ ਦੀ ਨਵੀਂ ਉਸਾਰੀ ਲਈ ਕਦੋਂ ਤੱਕ ਗ੍ਰਾਂਟ ਜਾਰੀ ਕੀਤੇ ਜਾਣ ਦਾ ਵਿਚਾਰ ਹੈ?

**ਸ਼੍ਰੀ ਓ.ਪੀ.ਸੋਨੀ :** (ੳ) ਹਲਕਾ ਬੁਢਲਾਡਾ ਦੇ ਜਿਹੜੇ ਅਨਸੇਫ ਕਮਰੇ ਢਾਹ ਦਿੱਤੇ ਗਏ ਸਨ, ਉਨ੍ਹਾਂ ਦੇ ਬਣਾਉਣ ਦੀ ਪ੍ਰਪੋਜ਼ਲ ਤਿਆਰ ਕਰਕੇ ਨਬਾਰਡ ਨੂੰ ਭੇਜੀ ਜਾ ਰਹੀ ਹੈ।

(ਅ) ਸਰਕਾਰੀ ਸੈਕੰਡਰੀ ਸਕੂਲ ਬੁਢਲਾਡਾ (ਲੜਕੇ) ਦੇ ਢਾਹੇ ਗਏ ਕਮਰਿਆਂ ਵਾਸਤੇ 22.194 ਲੱਖ ਰੁਪਏ ਦੀ ਗ੍ਰਾਂਟ ਜਾਰੀ ਕਰ ਦਿੱਤੀ ਗਈ ਹੈ। ਇਹ 31.3.2019 ਤੱਕ ਖਰਚ ਕੀਤੀ ਜਾਵੇਗੀ।

(ੲ) ਇਨ੍ਹਾਂ ਕਮਰਿਆਂ ਦੀ ਉਸਾਰੀ ਲਈ 22.194 ਲੱਖ ਰੁਪਏ ਦੀ ਗਰਾਂਟ ਜਾਰੀ ਕੀਤੀ ਜਾ ਚੁੱਕੀ ਹੈ ਅਤੇ ਬਾਕੀ ਦੀ ਪਰਪੋਜ਼ਲ ਨਬਾਰਡ ਨੂੰ ਭੇਜੀ ਜਾ ਰਹੀ ਹੈ।

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਪਹਿਲਾਂ ਤਾਂ ਇਹ ਗੱਲ ਹੈ ਕਿ ਮੈਨੂੰ ਇਸ ਸਵਾਲ ਦਾ ਜਵਾਬ ਪਹਿਲਾਂ ਹੀ ਆ ਜਾਣਾ ਚਾਹੀਦਾ ਸੀ ਪਰ ਨਹੀਂ ਆਇਆ।

**ਮਾਨਯੋਗ ਸਪੀਕਰ :** ਤੁਹਾਨੂੰ ਪਹਿਲਾਂ ਜਵਾਬ ਆਉਣਾ ਚਾਹੀਦਾ ਹੈ, ਅਸੀਂ ਇਹ ਐਨਸ਼ਿਉਰ ਕਰਾਂਗੇ।

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਦੂਜੀ ਗੱਲ ਹੈ ਕਿ ਜਿਹੜਾ ਪਿਛਲਾ ਬਜਟ ਸੀ, ਉਸ ਵਿਚ 1414 ਅਣਸੁਰੱਖਿਅਤ ਕਮਰਿਆਂ ਵਾਸਤੇ 108.01 ਕਰੋੜ ਰੁਪਏ ਪ੍ਰਵਾਨ ਕੀਤੇ ਗਏ ਸੀ। ਸਾਡੇ ਹਲਕੇ ਵਿਚ ਕਾਫੀ ਅਣਸੁਰੱਖਿਅਤ ਬਿਲਡਿੰਗਾਂ ਹਨ। ਇਸ ਤੋਂ ਇਲਾਵਾ ਕਈ ਸੀਨੀਅਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਕੋਲ ਕਮਰੇ ਹੀ ਨਹੀਂ ਹਨ। ਮੈਂ ਬੁਢਲਾਡਾ ਸਕੂਲ ਦੀ ਗੱਲ ਤਾਂ ਹੀ ਕੀਤੀ ਸੀ ਕਿਉਂਕਿ ਮੈਂ 10 ਸਾਲ ਉਥੇ ਪ੍ਰਿੰਸੀਪਲ ਰਿਹਾ ਹਾਂ। ਉਥੇ ਪਿਛਲੇ ਸਾਲ ਵੀ ਗਰਾਂਟ ਜਾਰੀ ਕਰਨ ਦਾ ਵਾਅਦਾ ਕੀਤਾ ਗਿਆ ਸੀ। ਮੰਤਰੀ ਜੀ ਇਸ ਵਾਰ ਸਾਨੂੰ ਪੱਕਾ ਯਕੀਨ ਦਿਵਾਉਣ ਕਿ ਇਸ ਵਾਰ ਇਹ ਪੈਸੇ ਜ਼ਰੂਰ ਜਾਰੀ ਕਰ ਦਿੱਤੇ ਜਾਣਗੇ?

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਕਿਹਾ ਹੈ ਕਿ ਪੈਸੇ ਜਾਰੀ ਕਰ ਦਿੱਤੇ ਹਨ।

**ਸ਼੍ਰੀ ਬੁੱਧ ਰਾਮ :** ਸਪੀਕਰ ਸਾਹਿਬ, ਬਾਕੀ ਸਕੂਲਾਂ ਲਈ ਵੀ ਪੈਸੇ ਜਾਰੀ ਕਰ ਦੇਣ।

**ਮਾਨਯੋਗ ਸਪੀਕਰ :** ਤੁਸੀਂ ਜਨਰਲ ਗੱਲ ਨਾ ਕਰੋ, ਸਪੈਸੇਫਿਕ ਗੱਲ ਕਰੋ।

**ਸ਼੍ਰੀ ਬੁੱਧ ਰਾਮ :** ਸਰ, ਮੇਰੇ ਪ੍ਰਸ਼ਨ ਵਿਚ ਹੀ ਹੈ ਜੀ, ਇਹ ਬੁਢਲਾਡਾ ਹਲਕੇ ਅਤੇ ਹੋਰ ਸਕੂਲਾਂ ਬਾਰੇ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ, ਹੋਰ ਸਕੂਲਾਂ ਬਾਰੇ ਕੁਝ ਕਹਿਣਾ ਚਾਹੁੰਦੇ ਹੋ?

**ਮੰਤਰੀ :** ਸਪੀਕਰ ਸਾਹਿਬ, ਬੁਢਲਾਡਾ ਵਿਖੇ ਕੁੱਲ 180 ਸਰਕਾਰੀ ਸਕੂਲ ਹਨ, ਜਿਨ੍ਹਾਂ ਵਿੱਚੋਂ 8 ਸਰਕਾਰੀ ਸਕੂਲਾਂ ਦੇ 45 ਕਮਰੇ ਅਨਸੇਫ ਘੋਸ਼ਿਤ ਕੀਤੇ ਗਏ ਹਨ। ਇਨ੍ਹਾਂ ਅਨਸੇਫ ਕਮਰਿਆਂ ਵਿੱਚੋਂ 27 ਕਮਰੇ ਢਾਹ ਦਿੱਤੇ ਗਏ ਹਨ। ਨਵੇਂ ਕਮਰਿਆਂ ਦੀ ਉਸਾਰੀ ਲਈ ਮਿਤੀ 17.5.2018 ਨੂੰ 22 ਲੱਖ ਰੁਪਏ ਜਾਰੀ ਕਰ ਦਿੱਤੇ ਗਏ ਹਨ ਅਤੇ ਰਹਿੰਦੇ ਕਮਰਿਆਂ ਦੀ ਉਸਾਰੀ ਲਈ ਪਰਪੋਜ਼ਲ ਤਿਆਰ ਕਰਕੇ NABARD ਨੂੰ ਭੇਜੀ ਜਾ ਰਹੀ ਹੈ।

**ਮਾਨਯੋਗ ਸਪੀਕਰ :** ਸੰਧੂ ਸਾਹਿਬ, ਕੁਝ ਪੈਸਾ ਜਾਰੀ ਹੋ ਗਿਆ ਹੈ, ਬਾਕੀ ਭੇਜਿਆ ਜਾ ਰਿਹਾ ਹੈ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਇਹ ਮਸਲਾ ਸਿਰਫ ਬੁਢਲਾਡੇ ਦਾ ਨਹੀਂ ਹੈ। ਸਾਰੇ ਰਾਜ ਦੇ ਵਿੱਚ ਘੱਟੋ-ਘੱਟ 1000 ਤੋਂ ਵੱਧ ਸਕੂਲ ਹੋਣਗੇ ਜਿਨ੍ਹਾਂ ਦੀਆਂ ਬਿਲਡਿੰਗ ਜਿਹੜੀਆਂ ਹਨ, ਉਹ ਢੱਠੀਆਂ ਹਨ। ਮੇਰੇ ਆਪਣੇ ਹਲਕੇ ਵਿੱਚ ਮੁੱਲਾਂਪੁਰ, ਛੱਜੂਮਾਜਰਾ, ਝੁੰਗੀਆਂ ਪਿੰਡਾਂ ਦੇ ਕਮਰੇ ਢੱਠੇ ਹਨ ਅਤੇ ਕਈ ਥਾਵਾਂ ਤੇ ਪਿੰਡ ਦੇ ਲੋਕਾਂ ਨੇ ਆਪ ਕੋਸ਼ਿਸ਼ ਕਰਕੇ ਜਾਂ ਮਿਊਂਸਿਪੈਲਟੀਜ਼ ਤੋਂ ਜਾਂ ਪੰਚਾਇਤਾਂ ਦੇ ਪੈਸੇ ਇਕੱਠੇ ਕਰਕੇ ਉਥੇ ਕਮਰੇ ਬਣਾਏ ਹਨ। ਕੀ ਮੰਤਰੀ ਸਾਹਿਬ, ਸਾਰੇ ਸਟੇਟ ਦਾ ਇੱਕ ਸਰਵੇ ਕਰਵਾ ਕੇ, ਜਿੰਨੀਆਂ ਸਕੂਲਾਂ ਦੀਆਂ ਬਿਲਡਿੰਗਜ਼ ਹਨ, ਨਵੀਆਂ ਬਣਨ ਵਾਲੀਆਂ ਜਾਂ ਢੱਠੀਆਂ ਹਨ, ਉਨ੍ਹਾਂ ਸਾਰਿਆਂ ਵਾਸਤੇ ਮੰਤਰੀ ਸਾਹਿਬ ਸਾਨੂੰ ਕੋਈ ਭਰੋਸਾ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ NABARD ਤਹਿਤ ਸਕੂਲਾਂ ਨੂੰ ਕਲਾਸ ਰੂਮ ਮੁਹੱਈਆ ਕਰਵਾਉਣ ਲਈ ਉਪਰਾਲੇ ਕੀਤੇ ਗਏ ਹਨ। NABARD ਤਹਿਤ 1597 ਕਮਰਿਆਂ ਦੀ ਉਸਾਰੀ ਲਈ 120 ਕਰੋੜ ਰੁਪਏ ਦਾ ਬਜਟ ਉਪਲੱਬਧ ਕੀਤਾ ਗਿਆ ਹੈ। ਇਸ ਵਿੱਚੋਂ 266 ਕਲਾਸ ਰੂਮਾਂ ਦੀ ਉਸਾਰੀ ਕਰਨ ਲਈ 20 ਕਰੋੜ ਰੁਪਏ ਸਕੂਲਾਂ ਨੂੰ ਜਾਰੀ ਕਰ ਦਿੱਤੇ ਗਏ ਹਨ। NABARD ਤਹਿਤ 4974 ਕਲਾਸ ਰੂਮਾਂ ਦੀ ਉਸਾਰੀ ਕਰਨ ਲਈ 373.54 ਕਰੋੜ ਰੁਪਏ ਦੀ ਤਜਵੀਜ਼ ਵਿੱਤ ਵਿਭਾਗ, ਪੰਜਾਬ ਨੂੰ ਪ੍ਰਵਾਨਗੀ ਲਈ ਭੇਜੀ ਗਈ ਹੈ। ਸੰਧੂ ਸਾਹਿਬ,

ਤੁਸੀਂ ਫਿਕਰ ਨਾ ਕਰੋ, ਸਾਰਾ ਹੋਏਗਾ। ਸੀ.ਐਮ ਸਾਹਿਬ ਨੇ ਆਲਰੇਡੀ ਹੁਕਮ ਕਰ ਦਿੱਤਾ ਹੈ।

**ਮਾਨਯੋਗ ਸਪੀਕਰ :** ਸੰਧੂ ਸਾਹਿਬ, ਧੰਨਵਾਦ ਕਰ ਦਿਓ । ਹੁਣ ਧੰਨਵਾਦ ਵੀ ਕਰ ਦਿਓ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਧੰਨਵਾਦ ਵੀ ਕਰ ਦਿਆਂਗੇ। ਹਾਲੇ ਤਾਂ ਹਾਲਤ ਬਹੁਤ ਮਾੜੀ ਹੈ।

**Mr. Speaker :** You must thank the Hon'ble Minister.

**ਸ਼੍ਰੀ ਕੰਵਰ ਸੰਧੂ :** ਇੱਕ ਵਾਰ ਕੰਮ ਕਰ ਦੇਣ, ਧੰਨਵਾਦ ਵੀ ਜ਼ਰੂਰ ਕਰ ਦਿਆਂਗੇ।

----

## ਜੰਗਲਾਤ ਅਧੀਨ ਏਰੀਏ ਦੀ ਪ੍ਰਤੀਸ਼ਤਤਾ

***1531. ਸਰਦਾਰ ਰਣਦੀਪ ਸਿੰਘ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮੌਜੂਦਾ ਸ਼ਾਸਨ ਕਾਲ ਦੌਰਾਨ ਸਰਕਾਰ ਦੁਆਰਾ ਕਿੰਨੇ ਪੌਦੇ ਲਗਾਏ ਗਏ ਹਨ ਅਤੇ ਇਸ ਵਿਚੋਂ ਕਿੰਨੇ ਪ੍ਰਤੀਸ਼ਤ ਪੌਦੇ ਸਹੀ ਹਾਲਤ ਵਿੱਚ ਹਨ;

(ਅ) ਰਾਜ ਵਿੱਚ ਇਸ ਸਮੇਂ ਜੰਗਲਾਂ ਅਧੀਨ ਕਿੰਨਾ ਖੇਤਰ ਕਵਰ ਕੀਤਾ ਗਿਆ ਹੈ?

**ਸਰਦਾਰ ਸਾਧੂ ਸਿੰਘ :** ਸ਼੍ਰੀਮਾਨ ਜੀ, (ੳ) ਮੌਜੂਦਾ ਸ਼ਾਸਨ ਕਾਲ ਦੌਰਾਨ ਸਰਕਾਰ ਵੱਲੋਂ ਵਣ ਵਿਭਾਗ ਰਾਹੀਂ ਵੱਖ ਵੱਖ ਸਕੀਮਾਂ ਅਧੀਨ ਕੁੱਲ 1 ਕਰੋੜ 32 ਲੱਖ ਪੌਦੇ ਲਗਾਏ ਗਏ ਹਨ। ਇਨ੍ਹਾਂ ਵਿੱਚੋਂ ਲਗਭਗ 70 ਤੋਂ 95 ਪ੍ਰਤੀਸ਼ਤ ਪੌਦੇ ਸਹੀ ਹਾਲਤ ਵਿੱਚ ਹਨ।

(ਅ) ਰਾਜ ਵਿੱਚ ਇਸ ਸਮੇਂ ਜੰਗਲਾਂ ਅਧੀਨ 2,44,236 (ਦੋ ਲੱਖ ਚੁਤਾਲੀ ਹਜ਼ਾਰ ਦੋ ਸੌ ਛੱਤੀ) ਹੈਕਟੇਅਰ ਖੇਤਰ ਕਵਰ ਕੀਤਾ ਗਿਆ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਜਿਹੜਾ ਜਵਾਬ ਮੈਨੂੰ ਆਇਆ ਹੈ, ਇਸ ਵਿੱਚ ਵਜ਼ੀਰ ਸਾਹਿਬ ਨੇ ਇੱਕ ਕਰੋੜ 32 ਲੱਖ ਬੂਟਿਆਂ ਦਾ ਜ਼ਿਕਰ ਕੀਤਾ ਹੈ ਪਰ ਮੈਨੂੰ ਲੱਗਦਾ ਹੈ ਕਿ ਮੈਨੂੰ ਜਵਾਬ ਗਲਤ ਮਿਲਿਆ ਹੈ, ਮੇਰੇ ਕੋਲ ਜਵਾਬ ਦੇ ਵਿੱਚ ਇੱਕ ਕਰੋੜ 30 ਲੱਖ ਬੂਟੇ ਲਿਖਿਆ ਹੈ। ਉਸ ਵਿੱਚ ਬਕਾਇਦਾ ਜ਼ਿਕਰ ਕੀਤਾ ਹੈ ਕਿ 70 ਤੋਂ 95 ਫੀਸਦੀ ਬੂਟੇ ਸਹੀ ਹਾਲਤ ਵਿਚ ਹਨ। ਵੈਸੇ ਇਹ ਉਪਰਾਲਾ ਚੰਗਾ ਹੈ,

[ਸਰਦਾਰ ਰਣਦੀਪ ਸਿੰਘ]

ਲੇਕਿਨ 25 ਫੀਸਦੀ ਦਾ ਮਤਲਬ ਹੈ ਕਿ 15-20 ਲੱਖ ਬੂਟਿਆਂ ਦਾ ਪਤਾ ਨਹੀਂ ਹੈ ਕਿ ਉਹ ਬਚੇ ਹਨ ਜਾਂ ਮਰ ਗਏ ਹਨ। ਇੱਕ ਤਾਂ ਮੈਨੂੰ ਇਸ ਦਾ ਵੇਰਵਾ ਦੇ ਦੇਣ? ਸਪੀਕਰ ਸਾਹਿਬ, ਦੂਜਾ ਮੈਂ ਸਪੈਸੇਫਿਕਲੀ ਜ਼ਿਕਰ ਕੀਤਾ ਹੈ, ਮੇਰਾ ਸਵਾਲ ਸਪੈਸੇਫਿਕ ਸੀ ਕਿ ਸਰਕਾਰ ਨੇ ਕਿੰਨੇ ਕੁ ਬੂਟੇ ਲਗਾਏ ਹਨ, ਉਸ ਦੀ ਡਿਟੇਲ ਮੇਰੇ ਕੋਲ ਹਾਲੇ ਆਈ ਨਹੀਂ ਕਿ ਕਿੰਨੇ ਬੂਟੇ ਸਾਗਵਾਨ ਦੇ ਹਨ, ਕਿੰਨੇ ਸ਼ਾਲ ਦੇ ਹਨ, ਕਿੰਨੀ ਕੁ ਨਾਈਜੇਰੀਅਨ ਟੀਕ ਹੈ, ਕਿੰਨੀ ਕਿੱਕਰ ਹੈ, ਮੈਨੂੰ ਇਸ ਸਾਰੇ ਦਾ ਵਿਸਥਾਰਪੂਰਵਕ ਜਵਾਬ ਨਹੀਂ ਆਇਆ । ਦੂਜੀ ਗੱਲ ਕਿ ਜੇ ਬੂਟੇ ਲਗਾਏ ਹੋਣਗੇ ਤਾਂ ਉਨ੍ਹਾਂ ਬੂਟਿਆਂ ਨੂੰ ਬਚਾਉਣ ਲਈ ਸਰਕਾਰ ਕੀ ਉਪਰਾਲਾ ਕਰ ਰਹੀ ਹੈ? ਕਿਉਂਕਿ ਪਸ਼ੂ ਅਤੇ ਨੀਲ ਗਾਵਾਂ ਵਗੈਰਾ ਬੂਟਿਆਂ ਨੂੰ ਪੁੱਟ ਕੇ ਚਲੇ ਜਾਂਦੇ ਹਨ, ਖਾ ਜਾਂਦੇ ਹਨ। ਕੀ ਸਰਕਾਰ ਜੇ ਸਹੀ ਮਾਇਨਿਆਂ ਵਿੱਚ ਬੂਟੇ ਲਗਾਉਣ ਦਾ ਚੰਗਾ ਕੰਮ ਕਰ ਰਹੀ ਹੈ ਤਾਂ ਉਨ੍ਹਾਂ ਬੂਟਿਆਂ ਨੂੰ ਬਚਾਉਣ ਦਾ ਵੀ ਕੀ ਉਪਰਾਲਾ ਕਰ ਰਹੀ ਹੈ? ਸਪੀਕਰ ਸਾਹਿਬ, ਮੈਨੂੰ ਇਹ ਤਿੰਨ ਸਪੈਸੇਫਿਕ ਜਵਾਬ ਤੁਹਾਡੇ ਮਾਧਿਅਮ ਦੇ ਰਾਹੀਂ ਦੇ ਦੇਣ?

**ਮੰਤਰੀ :** ਸਰ, ਸਰਕਾਰ ਪੂਰੇ ਇਰਾਦੇ ਦੇ ਨਾਲ ਪੰਜਾਬ ਦੇ ਜੰਗਲਾਤ ਨੂੰ ਬਚਾ ਰਹੀ ਹੈ ਅਤੇ ਜਿਨ੍ਹਾਂ ਲੋਕਾਂ ਨੇ ਜੰਗਲਾਤ ਦੀ ਜ਼ਮੀਨ ਦੱਬੀ ਸੀ, ਅੱਜ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਉਹ ਵੀ ਕੈਪਟਨ ਸਾਹਿਬ ਦੀ ਸਰਪ੍ਰਸਤੀ ਹੇਠ 5000 ਏਕੜ ਜ਼ਮੀਨ ਉਨ੍ਹਾਂ ਲੋਕਾਂ ਕੋਲੋਂ ਛੁਡਵਾਈ ਗਈ ਹੈ ਜਿਨ੍ਹਾਂ ਨੂੰ ਪਹਿਲੀਆਂ ਸਰਕਾਰਾਂ ਦੀਆਂ ਸਰਪ੍ਰਸਤੀਆਂ ਹਾਸਲ ਸੀ। ਬਾਕੀ ਇਨ੍ਹਾਂ ਨੇ ਬੂਟੇ ਬਚਾਉਣ ਦੀ ਗੱਲ ਕੀਤੀ ਹੈ, ਅਸੀਂ ਬੂਟੇ ਲਗਾ ਰਹੇ ਹਾਂ। ਬੂਟੇ ਲਗਾਉਣ ਵਾਲੇ ਵੀ ਹੁੰਦੇ ਹਨ, ਬੂਟੇ ਉਜਾੜਨ ਵਾਲੇ ਵੀ ਹੁੰਦੇ ਹਨ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਬੂਟੇ ਲਗਾਉਣ ਵਾਲੀ ਹੈ, ਬੂਟੇ ਬਚਾਉਣ ਵਾਲੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਹਰ ਹਾਲ ਵਿੱਚ ਬੂਟੇ ਬਚਾਏ ਜਾਣਗੇ। (ਵਿਘਨ) (ਸ਼ੋਰ)

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਹੈ। ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜ਼ਿਕਰ ਕੀਤਾ ਹੈ ਕਿ ਉਪਰਾਲਾ ਚੰਗਾ ਹੈ। ਇਹ ਉਪਰਾਲਾ ਚੰਗਾ ਹੈ ਕਿਉਂਕਿ ਇਨਵਾਇਰਨਮੈਂਟ ਤੇ ਸਾਰਾ ਸੰਸਾਰ ਚਿੰਤਿਤ ਹੈ। ਸਾਬਕਾ ਪ੍ਰਧਾਨ ਮੰਤਰੀ ਸਾਹਿਬ, ਡਾਕਟਰ ਮਨਮੋਹਨ ਸਿੰਘ ਕੋਪਨਹੇਗਨ ਗਏ ਸੀ, ਉਦੋਂ ਵੀ ਇਹ ਜ਼ਿਕਰ ਹੋਇਆ ਸੀ ਕਿ ਜੇ ਵਰਲਡ ਨੂੰ ਬਚਾਉਣਾ ਹੈ ਤਾਂ ਇਸ ਨੂੰ ਗਰੀਨ ਇਨਵਾਇਰਨਮੈਂਟ ਕਰਨ ਦੀ ਲੋੜ ਹੈ। ਮੈਂ ਸਪੈਸੇਫਿਕ ਤਿੰਨ ਸਵਾਲ ਪੁੱਛੇ ਸਨ। ਇਨ੍ਹਾਂ ਤਿੰਨਾਂ ਵਿੱਚੋਂ ਇੱਕ ਦਾ ਜਵਾਬ ਵੀ ਨਹੀਂ ਆਇਆ। ਇੱਕ ਮੈਂ ਸਵਾਲ ਪੁੱਛਿਆ ਸੀ ਕਿ ਕਿਹੜੇ-ਕਿਹੜੇ ਬੂਟੇ ਲੱਗੇ ਹਨ। ਦੂਜਾ ਪੁੱਛਿਆ ਸੀ ਕਿ ਉਨ੍ਹਾਂ ਨੂੰ ਬਚਾਉਣ ਲਈ ਸਰਕਾਰ ਕੀ ਉਪਰਾਲਾ ਕਰ ਰਹੀ ਹੈ? ਹਾਲੇ ਤਾਂ ਸ਼ੁਕਰ ਕਰੋ ਕਿ ਮੈਂ ਬੂਟੇ ਦਾ ਕੱਦ ਨਹੀਂ ਪੁੱਛਿਆ

ਕਿ ਕਿੰਨਾ ਉੱਚਾ-ਨੀਵਾਂ ਹੈ। ਘੱਟੋ-ਘੱਟ ਇਹ ਤਾਂ ਦੱਸੋ ਕਿ ਸਰਕਾਰ ਟਰੀ ਗਾਰਡ ਲਗਾਉਣ ਦਾ ਉਪਰਾਲਾ ਕਰ ਰਹੀ ਹੈ ਕਿ ਨਹੀਂ? ਸਪੀਕਰ ਸਾਹਿਬ, ਚੌਥੀ ਗੱਲ.....

**ਮੰਤਰੀ :** ਇੱਕ ਇੱਕ ਕਰਕੇ ਪੁੱਛ ਲਉ।

**ਮਾਨਯੋਗ ਸਪੀਕਰ :** ਨਾਭਾ ਜੀ, ਤੁਹਾਡਾ ਸਵਾਲ ਲੰਬਾ ਹੋ ਗਿਆ ਹੈ। ਸਰਦਾਰ ਸਾਧੂ ਸਿੰਘ ਜੀ, ਤੁਸੀਂ ਦੱਸੋ ਜੀ।

**ਮੰਤਰੀ :** ਇਨ੍ਹਾਂ ਨੇ ਪੁੱਛਿਆ ਹੈ ਕਿ ਕਿਹੜੀ ਕਿਹੜੀ ਕਿਸਮ ਦੇ ਪੌਦੇ ਲਗਾਏ ਹਨ। ਅਸੀਂ ਆਮ ਪੌਦੇ, ਜੋ ਸਾਡੇ ਪੰਜਾਬ ਦੇ ਰਵਾਇਤੀ ਪੌਦੇ ਹਨ, ਨਿੰਮ ਹੈ, ਟਾਹਲੀ, ਬਰੋਟਾ, ਪਿੱਪਲ, ਕਿੱਕਰ, ਬੇਰੀਆਂ ਹਨ, ਇਹ ਜਿਹੜੇ ਆਮ ਪੌਦੇ ਹਨ, ਅਸੀਂ ਲਗਾ ਰਹੇ ਹਾਂ । ਇੱਕ ਜਿਹੜੀ ਨਵੀਂ ਗੱਲ ਹੈ, ਜੋ ਅਸੀਂ ਕੀਤੀ ਹੈ, ਅਸੀਂ ਹੋਰ ਵੀ ਫਲਦਾਰ ਬੂਟੇ ਵੀ ਲਗਾ ਰਹੇ ਹਾਂ, ਜਾਮਣ ਅਤੇ ਅੰਬ ਵੀ ਪੁਰਾਣੀ ਕਿਸਮ ਦੇ ਲਗਾ ਰਹੇ ਹਾਂ।

**ਮਾਨਯੋਗ ਸਪੀਕਰ :** ਸਰਦਾਰ ਸਾਧੂ ਸਿੰਘ ਜੀ, ਜਵਾਬ ਨਹੀਂ ਆਇਆ। (ਵਿਘਨ) (ਸ਼ੋਰ) ਇੱਕ ਮਿੰਟ ਬੈਠੋ। ਸਰਦਾਰ ਸਾਧੂ ਸਿੰਘ ਜੀ ਸਪੈਸੇਫਿਕ ਸਵਾਲ ਸੀ ਕਿ ਕੀ ਸਰਕਾਰ ਟਰੀ ਗਾਰਡ ਲਗਾਉਣ ਵੱਲ ਕੋਈ ਵਿਚਾਰ ਕਰ ਰਹੀ ਹੈ ਕਿ ਨਹੀਂ, ਇਸ ਗੱਲ ਦਾ ਜਵਾਬ ਦਿਉ।

**ਮੰਤਰੀ :** ਬਿਲਕੁਲ ਜੀ, ਜ਼ਰੂਰੀ ਹੈ ਕਿ ਜਿੱਥੇ ਸ਼ਹਿਰਾਂ ਵਿੱਚ, ਕਿਉਂਕਿ ਜੰਗਲਾਂ ਵਿੱਚ ਨਹੀਂ, ਸ਼ਹਿਰਾਂ ਵਿੱਚ ਟਰੀ ਗਾਰਡ ਦੀ ਜ਼ਰੂਰਤ ਹੈ। ਜੰਗਲਾਂ ਵਿੱਚ ਅਸੀਂ ਚੇਨ ਲਿੰਕ ਕਰ ਰਹੇ ਹਾਂ। ਜਿਵੇਂ ਭਾਦਸੋਂ ਬੀੜ ਹੈ, ਪਟਿਆਲਾ ਦੇ ਆਲੇ ਦੁਆਲੇ ਹੋਰ ਕਈ ਬੀੜ ਹਨ, ਸੰਗਰੂਰ ਬੀੜ ਹੈ, ਅਸੀਂ ਚੇਨ ਲਿੰਕ ਕਰ ਰਹੇ ਹਾਂ। ਕਈ ਜਗ੍ਹਾ ਪੂਰਾ ਕੰਮ ਹੋ ਗਿਆ ਹੈ। ਜਿਹੜਾ ਬਾਕੀ ਰਹਿੰਦਾ ਹੈ ਉਹ ਵੀ ਤਸੱਲੀ ਨਾਲ ਪੂਰਾ ਕਰਾਂਗੇ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ.......

**ਮਾਨਯੋਗ ਸਪੀਕਰ :** ਹੋ ਗਿਆ ਜੀ।

**ਸਰਦਾਰ ਰਣਦੀਪ ਸਿੰਘ :** ਮੇਰੀ ਰਿਕੁਐਸਟ ਹੈ, I don't want to ask further details, ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ Can I have a brief write up on which all plantations have been done? Can it be sent to me?

**ਮਾਨਯੋਗ ਸਪੀਕਰ :** ਮੰਤਰੀ ਜੀ, ਤਫਸੀਲ ਨਾਲ ਇਨ੍ਹਾਂ ਨੂੰ ਰਿਪੋਰਟ ਭੇਜ ਦਿਉ ਕਿ ਕਿਹੜੇ ਕਿਹੜੇ ਬੂਟੇ ਲਗਾਏ ਹਨ।

**ਮੰਤਰੀ :** ਭੇਜ ਦਿਆਂਗੇ ਜੀ। ਜਿਹੜੀ ਇਨ੍ਹਾਂ ਦੀ ਹੋਰ ਡਿਮਾਂਡ ਹੈ ਉਹ ਵੀ ਪੂਰੀ ਕਰ ਦਿਆਂਗੇ।

**ਸਰਦਾਰ ਰਣਦੀਪ ਸਿੰਘ :** ਮੇਰੀ ਕੋਈ ਡਿਮਾਂਡ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਖਹਿਰਾ ਸਾਹਿਬ। (ਵਿਘਨ) (ਸ਼ੋਰ) ਖਹਿਰਾ ਸਾਹਿਬ ਪਹਿਲਾਂ ਦੇ ਖੜ੍ਹੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਨਿਸਟਰ ਸਾਹਿਬ ਦਾ ਧਿਆਨ ਖਿੱਚਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੰਗਲਾਂ ਦੀ ਹਿਫਾਜ਼ਤ ਕੀਤੀ ਹੈ। ਅੱਜ ਦੇ ਯੁੱਗ ਵਿੱਚ ਇਹ ਬਹੁਤ ਇੰਪਾਰਟੈਂਟ ਹੈ, ਇਸ ਨਾਲ ਆਬੋ ਹਵਾ ਠੀਕ ਰਹਿੰਦੀ ਹੈ। ਜਿਹੜਾ ਪਿਛਲੀ ਸਰਕਾਰ ਦੇ ਵੇਲੇ ਬਿਸਤ ਦੁਆਬ ਕੈਨਾਲ ਵਿਖੇ, ਹਜ਼ਾਰਾਂ, ਸ਼ਾਇਦ ਲੱਖਾਂ ਵਿੱਚ ਵੀ ਗੱਲ ਚਲੀ ਗਈ ਹੋਵੇਗੀ, ਇੰਨੀ ਬੇਤਹਾਸ਼ਾ, ਬੇਕਦਰੀ ਨਾਲ ਉਹ ਦਰਖਤ ਵੱਢ ਕੇ ਸੁੱਟ ਦਿੱਤੇ ਗਏ ਸਨ, ਉਸ ਦੀ ਨੈਸ਼ਨਲ ਗਰੀਨ ਟ੍ਰਿਬਿਊਨਲ ਨੇ ਕਾਗਨੀਜ਼ੈਂਸ ਲੈ ਲਈ ਸੀ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਇੰਨੇ ਵੱਡੇ ਲੈਵਲ ਤੇ trees ਦੀ felling ਹੋਈ। ਅੱਜ ਦੇ ਯੁੱਗ ਵਿੱਚ ਤਾਂ ਇੱਕ ਦਰੱਖਤ ਨਹੀਂ ਕੱਟਿਆ ਜਾਂਦਾ। ਜੇਕਰ ਸੜਕ ਬਣਾਉਣੀ ਹੋਵੇ ਤਾਂ ਸੜਕ ਦੀ ਐਲਾਈਨਮੈਂਟ ਚੇਂਜ ਕਰ ਦਿੱਤੀ ਜਾਂਦੀ ਹੈ ਤਾਂ ਕਿ ਦਰੱਖਤ ਬਚ ਜਾਵੇ। ਇੱਥੇ ਤਾਂ ਹਜ਼ਾਰਾਂ ਲੱਖਾਂ ਦਰੱਖਤ ਵੱਢ ਕੇ ਸੁੱਟ ਦਿੱਤੇ। ਕਿਸੇ ਨੇ ਕੋਈ ਜਾਂਚ ਨਹੀਂ ਕੀਤੀ, ਕੋਈ ਰਿਸਪਾਂਸੀਬਿਲਟੀ ਫਿਕਸ ਨਹੀਂ ਕੀਤੀ.....

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਤੁਸੀਂ ਸਵਾਲ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਇਹੀ ਬੇਨਤੀ ਹੈ ਕਿ.....

**ਮਾਨਯੋਗ ਸਪੀਕਰ :** ਸਵਾਲ ਪੁੱਛੋ, ਬੇਨਤੀ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੰਨੇ ਵੱਡੇ ਪੱਧਰ ਤੇ ਹੋਏ ਘਾਣ ਦੀ ਕੋਈ ਜ਼ਿੰਮੇਵਾਰੀ ਫਿਕਸ ਹੋਵੇਗੀ, ਕੋਈ ਐਕਸ਼ਨ ਹੋਵੇਗਾ ਅਤੇ ਭਵਿੱਖ ਵਿੱਚ ਕਿਸੇ ਨੂੰ ਰੋਕਿਆ ਜਾਵੇਗਾ? ਇੱਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਦਰੱਖਤ ਲਗਾਉਣ ਜਾ ਰਹੇ ਹਾਂ। ਜਿੰਨੇ ਤੁਸੀਂ ਦਰੱਖਤ ਲਗਾਏ ਹਨ, ਉਸ ਤੋਂ ਜ਼ਿਆਦਾ ਤਾਂ ਨੁਕਸਾਨ ਕਰ ਦਿੱਤਾ ਹੈ।

**ਮੰਤਰੀ :** ਸਰ, ਗੱਲ ਇਹ ਹੈ ਕਿ ਇਹ ਤਾਂ ਇੱਕ ਵੱਖਰਾ ਸਵਾਲ ਬਣਦਾ ਹੈ ਪਰ ਜਿੱਥੇ ਜ਼ਿੰਮੇਵਾਰੀ ਵਾਲੀ ਗੱਲ ਹੈ ਤਾਂ ਇਹ ਕੰਮ ਪਿਛਲੀ ਸਰਕਾਰ ਵਿੱਚ ਹੋਇਆ ਹੈ।

ਜਿਹੜਾ ਵੀ ਅਫ਼ਸਰ ਹੋਵੇਗਾ, ਜਿਹੜਾ ਵੀ ਕੋਈ ਕਸੂਰਵਾਰ ਹੋਵੇਗਾ, ਉਸ ਦੇ ਖਿਲਾਫ ਪੂਰੀ ਕਾਰਵਾਈ ਹੋਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਕੋਈ ਇਨਕੁਆਰੀ ਕਰਨਗੇ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੰਤਰੀ ਸਾਹਿਬ ਤੁਹਾਡਾ ਜਵਾਬ ਬੜਾ ਵੇਗ ਸੀ। ਤੁਸੀਂ ਦੱਸੋ ਕਿ ਕੋਈ ਇਨਕੁਆਰੀ ਲੱਗ ਰਹੀ ਹੈ?

**ਮਾਨਯੋਗ ਸਪੀਕਰ :** ਤੁਸੀਂ ਸੈਪਰੇਟ ਸਵਾਲ ਦੇ ਦਿਉ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਕਹਿ ਦਿੱਤਾ ਕਿ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋਵੇਗਾ। ਕਿਸੇ ਕਸੂਰਵਾਰ ਨੂੰ ਬਖਸ਼ਿਆ ਨਹੀਂ ਜਾਵੇਗਾ। (ਸ਼ੋਰ)

**ਸ਼੍ਰੀ ਐਨ.ਕੇ. ਸ਼ਰਮਾ :** ਸਪੀਕਰ ਸਾਹਿਬ, ਮੰਤਰੀ ਜੀ ਨੇ ਬੜੀ ਵਧੀਆ ਗੱਲ ਕੀਤੀ ਹੈ ਕਿ ਬਹੁਤ ਸਾਰੇ ਕਬਜ਼ੇ ਛੁਡਵਾਏ ਹਨ। ਮੰਤਰੀ ਜੀ ਨੂੰ ਪਤਾ ਵੀ ਹੈ ਤੇ ਮੈਂ ਇਨ੍ਹਾਂ ਨੂੰ ਬੇਨਤੀ ਵੀ ਕਰਦਾ ਹਾਂ ਕਿ ਸਾਡੇ ਹਲਕੇ ਡੇਰਾਬੱਸੀ ਵਿੱਚ ਤਿੰਨ ਏਕੜ ਜ਼ਮੀਨ ਤੇ ਸ਼ਰ੍ਹੇਆਮ ਕਬਜ਼ਾ ਕਰਕੇ ਹੋਟਲ ਬਣਦਾ ਰਿਹਾ ਹੈ। ਇਸ ਬਾਰੇ ਅਖਬਾਰਾਂ ਵਿੱਚ ਵੀ ਬਹੁਤ ਆਉਂਦਾ ਰਿਹਾ ਹੈ ਅਤੇ ਨਗਰ ਕੌਂਸਲ ਨੇ ਰੈਜ਼ੋਲਿਊਸ਼ਨ ਪਾ ਕੇ ਮਾਨਯੋਗ ਸਥਾਨਕ ਸਰਕਾਰ ਮੰਤਰੀ ਜੀ ਕੋਲ ਵੀ ਭੇਜਿਆ ਹੈ ਪਰ ਉਨ੍ਹਾਂ ਤੇ ਕੋਈ ਕਾਰਵਾਈ ਨਹੀਂ ਹੋਈ ਹੈ। ਤੁਸੀਂ ਦੁਬਾਰਾ ਇਨਕੁਆਰੀ ਕਰਵਾ ਲਓ।

**ਮਾਨਯੋਗ ਸਪੀਕਰ :** ਸ਼ਰਮਾ ਜੀ, ਤੁਸੀਂ ਸਵਾਲ ਪੁੱਛੋ, ਸਵਾਲ ਪੁੱਛੋ।

**ਸ਼੍ਰੀ ਐਨ.ਕੇ. ਸ਼ਰਮਾ :** ਮੈਂ ਇਹੀ ਕਹਿ ਰਿਹਾ ਹਾਂ ਕਿ ਕੀ ਮੰਤਰੀ ਜੀ ਆਪਣੀ ਪਾਰਟੀ ਦੇ ਲੀਡਰ ਜਿਹੜੇ ਕਬਜ਼ਾ ਕਰ ਰਹੇ ਹਨ, ਉਨ੍ਹਾਂ ਤੇ ਹੀ ਕਾਰਵਾਈ ਕਰਨਗੇ ਜਾਂ select ਕਰਕੇ ਕਾਰਵਾਈ ਕਰਨਗੇ?

**ਮੰਤਰੀ :** ਇਸ ਵਿੱਚ ਆਪਣੀ ਸਰਕਾਰ ਜਾਂ ਬਿਗਾਨੀ ਸਰਕਾਰ ਨਹੀਂ ਦੇਖੀ ਜਾਣੀ ਹੈ। ਜਿਹੜਾ ਵੀ ਕਸੂਰਵਾਰ ਹੋਵੇਗਾ, ਉਸ ਨੂੰ ਅਸੀਂ ਟੰਗਾਂਗੇ। ਕੋਈ ਵੀ ਕਸੂਰਵਾਰ ਹੋਵੇ, ਅਸੀਂ ਉਸ ਨੂੰ ਟੰਗਾਂਗੇ।

-----

## ਛੱਪੜ ਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨਾ

***1386. ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪਿੰਡ ਨੰਗਲ, ਜ਼ਿਲ੍ਹਾ ਬਰਨਾਲਾ ਦਾ ਛੱਪੜ ਦਾ ਪਾਣੀ ਪਿੰਡ ਦੇ ਗਲੀਆਂ ਨਾਲੀਆਂ ਦੇ ਪਾਣੀ ਨਾਲ ਓਵਰ-ਫਲੋਅ ਹੋ ਕੇ ਘਰਾਂ ਵਿੱਚ ਵੜ੍ਹ ਜਾਂਦਾ ਹੈ ਅਤੇ ਗਲੀਆਂ ਵਿੱਚ ਵੀ ਛੱਪੜ ਦਾ ਪਾਣੀ ਖੜ੍ਹਾ ਰਹਿੰਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਛੱਪੜ ਦੇ ਪਾਣੀ ਦੇ ਨਿਕਾਸ ਲਈ ਪ੍ਰਬੰਧ ਕੀਤੇ ਜਾਣ ਦੀ ਸਰਕਾਰ ਦੀ ਕੋਈ ਯੋਜਨਾ ਹੈ; ਜੇਕਰ ਹੈ ਤਾਂ ਉਸਦੇ ਵੇਰਵੇ ਕੀ ਹਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, (ੳ) ਇਹ ਠੀਕ ਹੈ ਕਿ ਪਾਣੀ ਕਦੇ ਕਦੇ ਭਾਰੀ ਬਰਸਾਤ ਹੋਣ ਤੇ ਓਵਰ-ਫਲੋਅ ਹੋ ਜਾਂਦਾ ਹੈ।

(ਅ) ਛੱਪੜ ਦੇ ਪਾਣੀ ਦੇ ਨਿਕਾਸ ਲਈ ਪਾਣੀ ਨੂੰ ਲਿਫਟ ਕਰਕੇ ਖੇਤਾਂ ਵਿੱਚ ਕੱਢਣ ਲਈ ਪਾਈਪ ਲਾਈਨ ਵਿਛਾਈ ਹੋਈ ਹੈ ਅਤੇ ਛੱਪੜ ਦੇ ਵਾਧੂ ਪਾਣੀ ਦੀ ਨਿਕਾਸੀ ਕਰਵਾਈ ਜਾ ਰਹੀ ਹੈ। ਬਰਸਾਤਾਂ ਖਤਮ ਹੋਣ ਤੇ ਮਗਨਰੇਗਾ ਅਧੀਨ ਛੱਪੜ ਨੂੰ ਡੂੰਘਾ ਕਰਨ ਦੇ ਦਿਸ਼ਾ ਨਿਰਦੇਸ਼ ਵੀ ਦੇ ਦਿੱਤੇ ਗਏ ਹਨ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਧੰਨਵਾਦ, ਮੰਤਰੀ ਸਾਹਿਬ। ਮੰਤਰੀ ਸਾਹਿਬ, ਮੈਨੂੰ ਤੁਹਾਡੇ ਦਫਤਰ ਵਿੱਚੋਂ ਫੋਨ ਵੀ ਆ ਗਿਆ ਸੀ ਪਰ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਉਸ ਪਿੰਡ ਵਿੱਚ ਹਰ ਹਫਤੇ ਦਾ ਗੇੜਾ ਹੈ ਅਤੇ ਮੈਨੂੰ ਉੱਥੇ ਕਿਸੇ ਦੇ ਘਰ ਜਾਣ ਲੱਗੇ ਜੁੱਤੀ ਗੱਡੀ ਵਿੱਚ ਉਤਾਰ ਕੇ ਜਾਣਾ ਪੈਂਦਾ ਹੈ ਅਤੇ ਜਿਹੜੀ ਇਨ੍ਹਾਂ ਨੇ ਪਾਈਪ ਲਾਈਨ ਦੀ ਗੱਲ ਕੀਤੀ ਹੈ।

**ਮਾਨਯੋਗ ਸਪੀਕਰ :** ਗੁਰਮੀਤ ਜੀ, ਤੁਸੀਂ ਸਵਾਲ ਪੁੱਛੋ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਜਿਹੜੀ ਪਾਈਪ ਲਾਈਨ ਦੀ ਇਹ ਗੱਲ ਕਰ ਰਹੇ ਹਨ, ਉਹ ਟੋਭੇ ਦੀ ਨਿਕਾਸੀ ਲਈ ਖੇਤਾਂ ਨੂੰ ਵਿਛਾਈ ਹੋਈ ਹੈ ਅਤੇ ਖੇਤਾਂ ਦਾ ਲੈਵਲ ਉੱਚਾ ਹੈ ਤੇ ਟੋਭੇ ਦਾ ਲੈਵਲ ਨੀਵਾਂ ਹੈ, ਜਿਸ ਕਰਕੇ ਪਾਣੀ ਟੋਭੇ ਵਿੱਚ ਹੀ ਖੜ੍ਹਾ ਰਹਿੰਦਾ ਹੈ। ਮੈਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਪਿੰਡ ਵਿੱਚ ਖੇਤਾਂ ਤੋਂ ਇਲਾਵਾ ਇੱਕ ਕਿਲੋਮੀਟਰ ਤੇ ਜਿਹੜੀ ਡਰੇਨ ਜਾਂਦੀ ਹੈ, ਕੀ ਪਿੰਡ ਦੇ ਪਾਣੀ ਦੀ ਨਿਕਾਸੀ ਲਈ ਉਸ ਡਰੇਨ ਤੱਕ ਪਾਈਪ ਲਾਈਨ ਪਾ ਕੇ ਪ੍ਰਬੰਧ ਕੀਤਾ ਜਾਵੇਗਾ? ਉੱਥੋਂ ਗੰਦਾ ਨਾਲਾ ਨਿਕਲਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਕਿਸੇ ਵੀ ਡਰੇਨ ਵਿੱਚ ਕਾਨੂੰਨਨ ਪਾਣੀ ਨਹੀਂ ਪਾਇਆ ਜਾ ਸਕਦਾ। ਇਸ ਸਬੰਧੀ ਇਰੀਗੇਸ਼ਨ ਵਿਭਾਗ ਵਾਲੇ ਇਜਾਜ਼ਤ ਨਹੀਂ ਦਿੰਦੇ ਹਨ। ਬਾਕੀ ਮੈਂ ਐਮ.ਐਲ.ਏ. ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਤਿੰਨ ਮਹੀਨਿਆਂ ਵਿੱਚ ਤੁਹਾਡੇ ਇਸ ਪਿੰਡ ਵਿੱਚ ਸੀਵਰ ਪਾ ਦਿੱਤਾ ਜਾਵੇਗਾ। ਤੁਹਾਡਾ ਪਿੰਡ ਵਧੀਆ ਬਣਾ ਦਿੱਤਾ ਜਾਵੇਗਾ। ਤਿੰਨ ਮਹੀਨਿਆਂ ਬਾਅਦ ਜੇ ਤੁਹਾਡਾ ਕੋਈ ਸਵਾਲ ਰਹਿ ਜਾਵੇਗਾ ਤਾਂ ਫਿਰ ਤੁਸੀਂ ਗੱਲ ਕਰਨਾ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਧੰਨਵਾਦ ਮੰਤਰੀ ਸਾਹਿਬ। ਸਰ, ਮੇਰਾ ਸਵਾਲ ਹੈ।

**ਸਰਦਾਰ ਮਨਜੀਤ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ :** ਸਵਾਲ ਉਨ੍ਹਾਂ ਦਾ ਹੈ, ਤੁਸੀਂ ਬੈਠ ਜਾਓ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਕੱਲਾ ਨੰਗਲ ਪਿੰਡ ਦਾ ਮਸਲਾ ਨਹੀਂ ਹੈ, ਇਹ ਪੂਰੇ ਪੰਜਾਬ ਦਾ ਮਸਲਾ ਹੈ। ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਅੱਗੇ ਤੋਂ ਬਰਸਾਤਾਂ ਤੋਂ ਪਹਿਲਾਂ ਛੱਪੜਾਂ ਦੀ ਸਫਾਈ ਕਰਵਾ ਦਿਆ ਕਰਾਂਗੇ। ਇਹ ਪੂਰੇ ਪੰਜਾਬ ਦਾ ਮਸਲਾ ਹੈ, ਪਿੰਡਾਂ ਦੇ ਪਾਣੀ ਦੀ ਨਿਕਾਸੀ ਛੱਪੜਾਂ ਵਿੱਚ ਹੋ ਰਹੀ ਹੈ ਅਤੇ ਛੱਪੜਾਂ ਦਾ ਪਾਣੀ ਗੰਦਾ ਹੋਣ ਕਰਕੇ ਪੰਜਾਬ ਵਿੱਚ ਬਿਮਾਰੀਆਂ ਫੈਲ ਰਹੀਆਂ ਹਨ। ਕੀ ਮੰਤਰੀ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਅਗਲੇ ਸਾਲ ਬਰਸਾਤਾਂ ਤੋਂ ਪਹਿਲਾਂ ਪੂਰੇ ਪੰਜਾਬ ਦੇ ਪਿੰਡਾਂ ਦੇ ਛੱਪੜਾਂ ਦੀ ਸਫਾਈ ਹੋਇਆ ਕਰੇਗੀ?

**ਮੰਤਰੀ :** ਦੇਖੋ, ਸਪੀਕਰ ਸਾਹਿਬ, ਇਸ ਦੀ ਕੋਈ ਗਾਰੰਟੀ ਨਹੀਂ ਦਿੱਤੀ ਜਾ ਸਕਦੀ। ਪੰਜਾਬ ਵਿੱਚ 13500 ਪਿੰਡ ਹਨ ਤੇ ਇਨ੍ਹਾਂ ਪਿੰਡਾਂ ਵਿੱਚ ਕਈ ਵੱਡੇ ਛੱਪੜ ਵੀ ਹਨ ਤੇ ਜਿਹੜਾ ਤੁਹਾਡੇ ਪਿੰਡ ਦਾ ਛੱਪੜ ਹੈ, ਉਹ 7 ਏਕੜ ਦਾ ਛੱਪੜ ਹੈ । ਇਸ ਤਰ੍ਹਾਂ ਉਨ੍ਹਾਂ ਛੱਪੜਾਂ ਨੂੰ ਸਾਂਭਣਾ ਤੇ ਪਿੰਡ ਵਿੱਚ ਸੀਵਰ ਪਾਉਣਾ ਕੋਈ ਇੰਨਾ ਸੌਖਾ ਕੰਮ ਨਹੀਂ ਹੈ ਪਰ ਸਰਕਾਰ determined ਹੈ ਕਿ ਅਗਲੇ ਸਾਲ ਤੱਕ ਅਸੀਂ ਹਜ਼ਾਰ ਪਿੰਡ ਵਿੱਚ ਸੀਵਰ ਪਾਉਣ ਦਾ ਕੰਮ ਸ਼ੁਰੂ ਕਰ ਦਿਆਂਗੇ ਤੇ ਸ਼ਾਇਦ ਇਹ ਕੰਮ ਪੂਰਾ ਵੀ ਕਰ ਦਿਆਂਗੇ। (ਥੰਪਿੰਗ)

-----

## ਆਈ.ਟੀ.ਆਈ. ਮਲੌਦ (ਪਾਇਲ) ਵਿੱਚ ਕਲਾਸਾਂ ਸ਼ੁਰੂ ਕਰਨਾ

*1437. **ਸਰਦਾਰ ਲਖਵੀਰ ਸਿੰਘ ਲੱਖਾ :** ਕੀ ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਮਲੌਦ (ਪਾਇਲ) ਦੀ ਆਈ.ਟੀ.ਆਈ.ਇਮਾਰਤ ਅਣਵਰਤੀ ਪਈ ਹੈ, ਜਿਥੇ ਕੋਈ ਵੀ ਅਧਿਆਪਕ ਤਾਇਨਾਤ ਨਹੀਂ ਕੀਤਾ ਗਿਆ ਅਤੇ ਨਾ ਹੀ ਕੋਈ ਦਾਖਲੇ ਕੀਤੇ ਗਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਉਪਰੋਕਤ ਵਰਣਿਤ ਆਈ.ਟੀ.ਆਈ. ਵਿੱਚ ਨਿਯਮਿਤ ਕਲਾਸਾਂ ਸ਼ੁਰੂ ਕਰਨ ਅਤੇ ਲੋੜੀਂਦੇ ਸਟਾਫ ਅਤੇ ਬੁਨਿਆਦੀ ਢਾਂਚਾ ਮੁਹੱਈਆ ਕਰਨ ਲਈ ਸਰਕਾਰ ਦੀ ਤਜਵੀਜ਼ ਕੀ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** (ੳ) ਮਲੌਦ (ਪਾਇਲ) ਵਿਖੇ ਆਈ.ਟੀ.ਆਈ. ਇਮਾਰਤ ਅਜੇ ਅਧੂਰੀ ਹੋਣ ਕਾਰਨ ਨਿਰਮਾਣ ਏਜੰਸੀ ਵੱਲੋਂ ਵਿਭਾਗ ਦੇ ਸਪੁਰਦ ਨਹੀਂ ਕੀਤੀ ਗਈ । ਇਹ ਠੀਕ ਹੈ ਕਿ ਇਥੇ ਕੋਈ ਵੀ ਸੈਸ਼ਨ 2018 ਦੌਰਾਨ ਅਧਿਆਪਕ ਤਾਇਨਾਤ ਨਹੀਂ ਕੀਤਾ ਗਿਆ ਅਤੇ ਨਾ ਹੀ ਕੋਈ ਦਾਖਲਾ ਕੀਤਾ ਗਿਆ ਹੈ।

(ਅ) ਵਿਭਾਗ ਵੱਲੋਂ ਇਸ ਸੰਸਥਾ ਨੂੰ ਵਿਹਾਰਕ ਤੇ ਪ੍ਰਭਾਵੀ ਆਪਰੇਸ਼ਨਾਂ, ਸਹੂਲਤਾਂ ਤੇ ਸਰੋਤਾਂ ਦੇ ਸਰਬੋਤਮ ਉਪਯੋਗਤਾ ਦੇ ਨਾਲ ਨਾਲ ਆਈ.ਟੀ.ਆਈ. ਦੇ ਪੇਸ਼ੇਵਰ ਪ੍ਰਬੰਧਨ ਨੂੰ ਯਕੀਨੀ ਬਣਾਉਣ ਲਈ ਅਤੇ ਆਧੁਨਿਕ ਮਾਡਲ ਦੇ ਨਾਲ ਨਾਲ ਤਕਨੀਕੀ ਪੇਸ਼ੇਵਰ ਏਜੰਸੀਆਂ ਦੀ ਚੋਣ ਕਰਨ ਲਈ ਟ੍ਰਾਂਜੈਕਸ਼ਨ ਸਲਾਹਕਾਰ ਨਾਮਜ਼ਦ ਕਰਨ ਲਈ ਇਸ ਸੰਸਥਾ ਨੂੰ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਵਿੱਚ ਚਲਾਏ ਜਾਣ ਬਾਰੇ ਕੇਸ ਪੰਜਾਬ ਇੰਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਨੂੰ ਪੜਚੋਲ ਕਰਨ ਲਈ ਭੇਜਿਆ ਹੈ।

**ਸਰਦਾਰ ਲਖਵੀਰ ਸਿੰਘ ਲੱਖਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਪਾਇਲ ਹਲਕੇ ਵਿੱਚ ਜਿਹੜਾ ਮਲੌਦ ਸਬ-ਡਵੀਜ਼ਨ ਹੈ, ਉੱਥੇ ਹਲਕੇ ਅੰਦਰ ਇੱਕ ਹੀ ਆਈ.ਟੀ.ਆਈ. ਹੈ। ਉੱਥੇ ਗਰੀਬ, ਕਮਜ਼ੋਰ ਵਰਗ ਦੇ ਲੋਕ ਪੜ੍ਹਨ ਜਾਂਦੇ ਹਨ, ਪਰ ਪਿਛਲੇ ਸਾਲ ਤੋਂ ਉੱਥੇ ਨਾ ਕੋਈ ਦਾਖਲਾ ਹੋਇਆ ਔਰ ਨਾ ਹੀ ਕੋਈ ਟੀਚਰ ਆਇਆ। ਜਿਵੇਂ ਮੰਤਰੀ ਜੀ ਨੇ ਦੱਸਿਆ ਹੈ ਕਿ ਉਸ ਨੂੰ ਪ੍ਰਾਈਵੇਟ ਹੱਥਾਂ ਵਿੱਚ ਦੇਣ ਦੀ ਤਜਵੀਜ਼ ਲਿਆਂਦੀ ਗਈ ਹੈ ਪਰ ਇਹ ਮਾੜੀ ਗੱਲ ਹੈ, ਇਹ ਸਰਕਾਰੀ ਹੱਥਾਂ ਵਿੱਚ ਹੀ ਰਹਿਣਾ ਚਾਹੀਦਾ ਹੈ। ਮੈਂ ਸਰਕਾਰ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਉੱਥੇ ਟੀਚਰ ਵੀ ਪਹੁੰਚਣ ਅਤੇ ਜਿਹੜੇ ਗਰੀਬ ਪਰਿਵਾਰਾਂ ਦੇ ਬੱਚੇ ਹਨ,

ਉਨ੍ਹਾਂ ਨੂੰ ਐਡਮਿਸ਼ਨਾਂ ਦਿੱਤੀਆਂ ਜਾਣ। ਉਨ੍ਹਾਂ ਨੂੰ ਪੂਰੀ ਸਹੂਲਤ ਮਿਲੇ ਕਿਉਂਕਿ ਮੇਰੇ ਪਾਇਲ ਹਲਕੇ ਵਿੱਚ ਕੇਵਲ ਇੱਕੋ-ਇੱਕ ਆਈ.ਟੀ.ਆਈ ਹੈ। ਮੈਂ ਇਹ ਵਿਸ਼ਵਾਸ ਮੰਤਰੀ ਜੀ ਤੋਂ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕਹੀ ਹੈ, ਉਸ ਸਬੰਧੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਪਿਛਲੀ ਸਰਕਾਰ ਦੇ ਟਾਈਮ ਬਿਲਡਿੰਗ ਬਣ ਰਹੀ ਸੀ, ਉਸ ਤੋਂ ਬਾਅਦ ਹੁਣ ਇਹ ਬਿਲਡਿੰਗ ਸਾਨੂੰ ਸਪੁਰਦ ਹੋ ਜਾਵੇਗੀ। ਇਸ ਦੇ ਵਿੱਚ ਅਸੀਂ ਪਹਿਲਾਂ ਪ੍ਰੋਵੀਜ਼ਨ ਕਰਵਾ ਰਹੇ ਸੀ ਕਿ ਇਸ ਨੂੰ ਸਰਕਾਰੀ ਤੌਰ ਤੇ ਚਲਾਇਆ ਜਾਵੇ ਲੇਕਿਨ ਆਫੀਸਰ ਕਮੇਟੀ, ਜਿਸ ਦੇ ਚੀਫ ਸੈਕਟਰੀ ਹੈੱਡ ਹਨ, ਉਨ੍ਹਾਂ ਨੇ ਸਾਨੂੰ ਇਹ ਇੱਕ ਸਲਾਹ ਦਿੱਤੀ ਹੈ ਕਿ ਕਿਸੇ ਤਕੜੇ ਇੰਡਸਟਰੀਲਿਸਟਾਂ ਨੂੰ ਇਸ ਦੇ ਵਿੱਚ ਇਨਵਾਲਵ ਕਰਨ ਲਈ ਵਿਚਾਰ ਲਿਆ ਜਾਵੇ। ਇਹ ਅਜੇ ਫਾਈਨਲ ਨਹੀਂ ਹੈ। ਅਗਲੇ ਸਾਲ ਤੋਂ ਅਸੀਂ ਇਸ ਆਈ.ਟੀ.ਆਈ. ਨੂੰ ਚਲਾਉਣਾ ਹੈ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿਉਂਕਿ ਅੱਜਕੱਲ੍ਹ ਜਿਹੜੇ ਬੱਚੇ ਤਿਆਰ ਹੋ ਰਹੇ ਹਨ, ਉਹ ਇੰਪਲਾਇਬਲ ਨਹੀਂ ਹਨ। ਉਹ ਉਤਨਾ ਹੁਨਰ ਨਹੀਂ ਜਾਣਦੇ ਜਿੰਨਾ ਕਿ ਇੰਡਸਟਰੀ ਨੂੰ ਚਾਹੀਦਾ ਹੈ। ਇਸ ਕਰਕੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇੰਡਸਟਰੀ ਨੂੰ ਭਾਗੀਦਾਰ ਬਣਾ ਕੇ, ਬੱਚਿਆਂ ਦੀਆਂ ਫੀਸਾਂ ਤੇ ਜ਼ਿਆਦਾ ਲੋਡ ਨਾ ਪਵੇ, ਉਹੀ ਸੇਮ ਫੀਸਾਂ ਰਹਿਣ। ਇੰਡਸਟਰੀ ਵਿੱਚ ਇਨਵਾਲਵ ਹੋ ਕੇ ਸਿੱਧਾ ਇੰਡਸਟਰੀ ਉਨ੍ਹਾਂ ਬੱਚਿਆਂ ਨੂੰ ਲੈ ਲਵੇ। ਇਹ ਅਸੀਂ ਕੋਸ਼ਿਸ਼ ਕਰਕੇ ਦੇਖਣ ਲੱਗੇ ਹਾਂ। ਜੇ ਨਹੀਂ ਰਾਸ ਆਵੇਗੀ ਤਾਂ ਮੈਂ ਸਬੰਧਿਤ ਐਮ.ਐਲ.ਏ. ਸਾਹਿਬਾਨ ਨੂੰ ਬੁਲਾ ਕੇ ਜਿਸ ਤਰ੍ਹਾਂ ਇਹ ਕਹਿਣਗੇ, ਅਸੀਂ ਉਸ ਤਰ੍ਹਾਂ ਕਰ ਦੇਵਾਂਗੇ।

**ਸਰਦਾਰ ਲਖਵੀਰ ਸਿੰਘ ਲੱਖਾ :** ਸਰ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਅੱਜਕੱਲ੍ਹ ਪ੍ਰਾਈਵੇਟ ਸਕੂਲ, ਕਾਲਜ ਚੱਲ ਰਹੇ ਹਨ, ਉਨ੍ਹਾਂ ਵਿੱਚ ਸਕਾਲਰਸ਼ਿਪ ਨੂੰ ਲੈ ਕੇ ਬੜਾ ਝਗੜਾ ਰਹਿੰਦਾ ਹੈ। ਸਾਡੇ ਗਰੀਬ ਪਰਿਵਾਰਾਂ ਦੇ ਬੱਚਿਆਂ ਨੂੰ ਉੱਥੇ ਬਿਨਾਂ ਫੀਸ ਤੋਂ ਪੇਪਰ ਨਹੀਂ ਦੇਣ ਦਿੰਦੇ।

**ਮਾਨਯੋਗ ਸਪੀਕਰ :** ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਲਖਵੀਰ ਸਿੰਘ ਲੱਖਾ :** ਸਰ, ਬੱਚਿਆਂ ਨਾਲ ਖੱਜਲ ਖੁਆਰੀ ਹੁੰਦੀ ਹੈ। ਇਹ ਇਸ ਪ੍ਰਸ਼ਨ ਨਾਲ ਹੀ ਸਬੰਧਿਤ ਹੈ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਟੀਨੂ ਜੀ।

**ਸ਼੍ਰੀ ਪਵਨ ਕੁਮਾਰ ਟੀਨੂ :** ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਮੁੱਦਾ ਹੈ, ਜਿਸ ਤੇ ਐਮ.ਐਲ.ਏ. ਸਾਹਿਬ ਨੇ ਸਵਾਲ ਕੀਤਾ ਹੈ। ਮੈਂ ਪਿਛਲੇ ਸੈਸ਼ਨ

[ ਸ਼੍ਰੀ ਪਵਨ ਕੁਮਾਰ ਟੀਨੂ ]
ਵਿੱਚ ਮਿਤੀ 22.3.2018 ਨੂੰ ਵੀ ਇਹ ਸਵਾਲ ਮੰਤਰੀ ਜੀ ਨੂੰ ਪੁੱਛਿਆ ਸੀ ਜਿਸ ਦੇ ਵਿੱਚ ਮਲੌਦ, ਆਦਮਪੁਰ, ਮਾਣਕਪੁਰ ਸ਼ਰੀਫ ਤੇ ਸਿੰਘਪੁਰਾ, ਇਹ ਚਾਰ ਆਈ.ਟੀ.ਆਈਜ਼ ਪਿਛਲੀ ਸਰਕਾਰ ਵਿੱਚ ਬਿਲਡਿੰਗਾਂ ਬਣਾ ਕੇ ਤਿਆਰ ਹੋਈਆਂ ਸਨ। ਇਸ ਦੇ ਵਿੱਚੋਂ ਆਦਮਪੁਰ ਵਿੱਚ ਤਾਂ ਕਲਾਸਾਂ ਵੀ ਸ਼ੁਰੂ ਕਰ ਦਿੱਤੀਆਂ ਸਨ। ਲੇਕਿਨ ਸਰਕਾਰ ਬਣਦੇ ਹੀ ਇਹ ਚਾਰੋਂ ਬੰਦ ਹੋ ਗਈਆਂ । ਪਿਛਲੇ ਸੈਸ਼ਨ ਵਿੱਚ ਮਾਨਯੋਗ ਮੰਤਰੀ ਜੀ ਨੇ ਹਾਊਸ ਵਿੱਚ ਆਸ਼ਵਾਸਨ ਦਿੱਤਾ ਸੀ। ਮੈਂ ਪੜ੍ਹ ਦਿੰਦਾ ਹਾਂ, ਉਨ੍ਹਾਂ ਨੇ ਕਿਹਾ ਸੀ ਕਿ ਮੈਂ ਆਸ਼ਵਾਸਨ ਦਿੰਦਾ ਹਾਂ ਕਿ ਇਹ ਆਈ.ਟੀ.ਆਈਜ਼. ਚਲਾ ਦਿਆਂਗੇ ਔਰ ਜਿਹੜੀ ਸਟਾਫ ਦੀ ਭਰਤੀ ਹੈ, ਉਹ ਵੀ ਕਰ ਦਿੱਤੀ ਜਾਵੇਗੀ। ਇਹ ਵੀ ਕਿਹਾ ਸੀ ਕਿ ਅਸੀਂ ਫਾਈਨਾਂਸ ਡਿਪਾਰਟਮੈਂਟ ਕੋਲੋਂ ਵੀ ਇਸ ਦੀ ਐਨ.ਓ.ਸੀ./ਪ੍ਰਵਾਨਗੀ ਲੈ ਲਈ ਹੈ।

ਹੁਣ ਗੱਲ ਬਹੁਤ ਗੰਭੀਰ ਚੱਲ ਰਹੀ ਹੈ ਕਿ ਇਨ੍ਹਾਂ ਸਰਕਾਰੀ ਆਈ.ਟੀ.ਆਈਜ਼. ਨੂੰ ਜਿਨ੍ਹਾਂ ਦੀ ਸਰਕਾਰੀ ਜ਼ਮੀਨ ਹੈ, ਜਿੱਥੇ ਲੋਕਾਂ ਦਾ ਕਰੋੜਾਂ ਰੁਪਿਆ ਲੱਗਿਆ ਹੈ ਜਿਹੜੀ ਇੰਡਸਟਰੀਲਿਸਟਾਂ ਨੂੰ, ਪ੍ਰਾਈਵੇਟ ਹੱਥਾਂ ਵਿੱਚ ਦੇਣ ਦੀ ਸਾਜਿਸ਼ ਹੈ, ਉਹ ਬਹੁਤ ਘਟੀਆ ਹੈ। ਉਸ ਦੇ ਨਾਲ ਪੰਜਾਬ ਦਾ ਅਤੇ ਪੰਜਾਬ ਦੇ ਲੋਕਾਂ ਦਾ ਬਹੁਤ ਨੁਕਸਾਨ ਹੋਵੇਗਾ। ਮੁੱਖ ਮੰਤਰੀ ਜੀ ਬੈਠੇ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ, ਇਨ੍ਹਾਂ ਸਰਕਾਰੀ ਆਈ.ਟੀ.ਆਈਜ਼ ਨੂੰ ਹੀ ਚਲਾਇਆ ਜਾਵੇ, ਇਹ ਪ੍ਰਾਈਵੇਟ ਹੱਥਾਂ ਵਿੱਚ ਨਾ ਦਿੱਤੀਆਂ ਜਾਣ। ਉਹ ਬਹੁਤ ਜ਼ਿਆਦਾ ਫੀਸਾਂ ਵਧਾ ਦੇਣਗੇ ਔਰ ਪਹਿਲਾਂ ਹੀ ਇਸ ਡੇਢ ਸਾਲ ਵਿੱਚ 1 ਲੱਖ ਸ਼ਡਿਊਲਡ ਕਾਸਟ ਬੱਚਿਆਂ ਦਾ ਨੁਕਸਾਨ ਹੋਇਆ ਹੈ। ਉਨ੍ਹਾਂ ਨੂੰ ਪ੍ਰਾਈਵੇਟ ਕਾਲਜਾਂ ਅਤੇ ਯੂਨੀਵਰਸਿਟੀਆਂ ਨੇ ਐਡਮਿਸ਼ਨ ਨਹੀਂ ਦਿੱਤੀ ਕਿਉਂਕਿ ਉਨ੍ਹਾਂ ਕੋਲ ਦੇਣ ਲਈ ਮੋਟੀ ਫੀਸ ਨਹੀਂ ਸੀ। ਪਿਛੋਂ ਜਿਹੜਾ ਪੋਸਟ ਮੈਟ੍ਰਿਕ ਦੀ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ।

**ਮਾਨਯੋਗ ਸਪੀਕਰ :** ਟੀਨੂ ਜੀ, ਡਿਸਕਸ਼ਨ ਨਹੀਂ। ਤੁਸੀਂ ਸਵਾਲ ਪੁੱਛੋ।

**ਸ਼੍ਰੀ ਪਵਨ ਕੁਮਾਰ ਟੀਨੂ :** ਮੇਰਾ ਸਵਾਲ ਇਹ ਹੈ ਕਿ ਇਨ੍ਹਾਂ ਚਾਰ ਆਈ.ਟੀ.ਆਈਜ਼, ਜਿਹੜੀਆਂ ਸਾਡੀ ਪਿਛਲੀ ਸਰਕਾਰ ਵਿੱਚ ਬਣੀਆਂ ਹਨ, ਉਨ੍ਹਾਂ ਨੂੰ ਕਦੋਂ ਸਰਕਾਰੀ ਆਈ.ਟੀ.ਆਈਜ਼ ਦੇ ਤੌਰ ਤੇ ਚਲਾ ਕੇ ਦਿਉਗੇ ਅਤੇ ਇਨ੍ਹਾਂ ਬਾਰੇ ਮਾਨਯੋਗ ਮੁੱਖ ਮੰਤਰੀ ਜੀ ਭਰੋਸਾ ਦੇਣ ਕਿ ਇਨ੍ਹਾਂ ਨੂੰ ਪ੍ਰਾਈਵੇਟ ਹੱਥਾਂ ਵਿੱਚ ਨਹੀਂ ਦਿੱਤਾ ਜਾਵੇਗਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰੀ ਆਈ.ਟੀ.ਆਈ ਅਤੇ ਪਾਲੀਟੈਕਨਿਕਾਂ ਦੇ ਵਿੱਚ ਸਾਡੀ

100% ਐਡਮਿਸ਼ਨ ਹੋ ਗਈ ਹੈ ਜਿਹੜੀ ਕਿ ਪਹਿਲਾਂ 40% ਸੀ (ਥੰਪਿੰਗ)। ਇਨ੍ਹਾਂ ਦੀ ਸਰਕਾਰ ਦੇ ਟਾਈਮ ਪਾਲੀਟੈਕਨਿਕ ਕਾਲਜ 40% ਐਡਮਿਸ਼ਨਾਂ ਤੇ ਚਲਦੇ ਸੀ। ਅੱਜ ਮੈਜਾਰਿਟੀ ਪਾਲੀਟੈਕਨਿਕ ਕਾਲਜਾਂ ਦੇ ਵਿੱਚ 100% ਐਡਮਿਸ਼ਨ ਹੈ ਔਰ ਉਸ ਦੇ ਵਿੱਚ ਵੀ ਜਿਹੜੀ ਸਰਕਾਰੀ ਫੀਸ ਹੈ, ਉਸ ਤੇ ਵੀ ਮਾਨਯੋਗ ਮੁੱਖ ਮੰਤਰੀ ਜੀ ਦੀ ਕ੍ਰਿਪਾ ਦੇ ਨਾਲ ਇਨ੍ਹਾਂ ਨੇ ਇੱਕ ਮੁੱਖ ਮੰਤਰੀ ਵਜ਼ੀਫਾ ਯੋਜਨਾ ਸ਼ੁਰੂ ਕੀਤੀ ਹੈ। ਉਸ ਦੇ ਵਿੱਚ ਜਿਹੜੇ ਬੱਚੇ ਹੁਨਰ ਵਾਲੇ ਹਨ, ਜਿਹੜੇ ਚੰਗਾ ਪੜ੍ਹਦੇ ਹਨ ਜੋ 60 ਪ੍ਰਤੀਸ਼ਤ ਨੰਬਰ ਲੈਂਦੇ ਹਨ ਤਾਂ 60 ਤੋਂ 70 ਪ੍ਰਤੀਸ਼ਤ ਵਾਲੇ ਨੰਬਰਾਂ ਤੇ 70% ਫੀਸ ਮੁਆਫ ਹੈ, ਜਿਹੜੇ 70 ਤੋਂ 80 ਪ੍ਰਤੀਸ਼ਤ ਲੈਂਦੇ ਹਨ, ਉਨ੍ਹਾਂ ਦੀ 80% ਫੀਸ ਮੁਆਫ ਹੈ, ਜਿਹੜੇ 80 ਤੋਂ 90 ਪ੍ਰਤੀਸ਼ਤ ਨੰਬਰ ਲੈਂਦੇ ਹਨ, ਉਨ੍ਹਾਂ ਦੀ 90% ਫੀਸ ਮੁਆਫ ਹੈ, ਇਸ ਤਰ੍ਹਾਂ 90 ਪ੍ਰਤੀਸ਼ਤ ਤੋਂ ਉੱਪਰ ਵਾਲਿਆਂ ਦੀ ਟੋਟਲ ਫੀਸ ਮੁਆਫ ਹੈ। ਇਹ ਸਰਕਾਰ ਇੱਕ ਨਵੀਂ ਸਕੀਮ ਲੈ ਕੇ ਆਈ ਹੈ ਜਿਸ ਦੇ ਤਹਿਤ ਅੱਜ ਪੰਜਾਬ ਦੇ ਸਾਰੇ ਟੈਕਨੀਕਲ ਕਾਲਜ ਬਿਲਕੁਲ ਭਰ ਚੁੱਕੇ ਹਨ, ਉਨ੍ਹਾਂ ਵਿੱਚ ਐਡਮਿਸ਼ਨ ਪੂਰੀ ਹੋਈ ਹੈ। ਸਾਡੇ ਪਾਸ ਪਹਿਲਾਂ ਉਹ ਬੱਚੇ ਆਉਂਦੇ ਸਨ, ਜਿਹੜੇ ਮੁਸ਼ਕਿਲ ਨਾਲ ਪਾਸ ਹੁੰਦੇ ਸਨ। ਇਸ ਵਾਰ ਉਹ ਬੱਚੇ ਆਏ ਹਨ, ਜਿਹੜੇ 60 ਪ੍ਰਤੀਸ਼ਤ ਤੋਂ ਉੱਪਰ ਨੰਬਰ ਲੈ ਕੇ ਆਏ ਹਨ। ਸੋ, ਟੈਕਨੀਕਲ ਐਜੂਕੇਸ਼ਨ ਵਿੱਚ ਅੱਜ ਮਾਨਯੋਗ ਮੁੱਖ ਮੰਤਰੀ ਜੀ ਦੇ ਦਿਸ਼ਾ-ਨਿਰਦੇਸ਼ਾਂ ਸਦਕਾ ਬੜਾ ਹੁੰਗਾਰਾ ਤੇ ਬੜਾ ਉਭਾਰ ਆਇਆ ਅਤੇ ਬਹੁਤ ਅੱਛੀ ਚਲ ਰਹੀ ਹੈ। ਇਸ ਤੋਂ ਅੱਗੇ ਜੋ ਮਾਨਯੋਗ ਮੈਂਬਰ ਸਾਹਿਬ ਨੇ ਚਿੰਤਾ ਜ਼ਾਹਿਰ ਕੀਤੀ ਹੈ, ਬਿਲਕੁਲ ਜਾਇਜ਼ ਚਿੰਤਾ ਹੈ, ਜੇ ਮੈਂ ਇਨ੍ਹਾਂ ਦੀ ਜਗ੍ਹਾ ਹੁੰਦਾ ਤਾਂ ਮੈਂ ਵੀ ਇਸ ਤਰ੍ਹਾਂ ਚਿੰਤਾ ਜ਼ਾਹਿਰ ਕਰਦਾ।ਲੇਕਿਨ ਮੈਂ ਪਿਛਲੇ ਡੇਢ ਸਾਲਾਂ ਵਿੱਚ ਕਾਫੀ ਕੁਝ ਇਸ ਡਿਪਾਰਟਮੈਂਟ ਵਿੱਚ ਘੁੰਮ ਕੇ, ਇਕੱਲੇ-ਇਕੱਲੇ ਕਾਲਜ ਵਿੱਚ ਜਾ ਕੇ, ਪਿੰਡਾਂ ਦੇ ਲੋਕਾਂ ਨੂੰ, ਮੁੰਡਿਆਂ ਨੂੰ ਮਿਲ ਕੇ ਦੇਖਿਆ ਹੈ। ਸਰ, ਸਾਡੇ ਪਾਸ ਇੰਡਸਟਰੀ ਦੇ ਨਾਲ ਮਿਲ ਕੇ ਜੇ ਅਸੀਂ ਆਪਣੀਆਂ ਆਈ.ਟੀ.ਆਈਜ਼ ਚਲਾਉਂਦੇ ਹਾਂ ਤਾਂ ਉਸ ਦੇ ਨਾਲ ਡਾਇਰੈਕਟ ਉਥੋਂ ਨੌਕਰੀ ਦਿੰਦੇ ਹਨ। ਮੈਂ ਆਪਣੇ ਜਵਾਬ ਵਿੱਚ ਕਿਤੇ ਨਹੀਂ ਕਿਹਾ ਕਿ ਅਸੀਂ ਇੰਡਸਟਰੀ ਨੂੰ ਦੇ ਰਹੇ ਹਾਂ। ਅਸੀਂ ਇੰਡਸਟਰੀਜ਼ ਦਾ ਨਾਲ ਸਹਿਯੋਗ ਲੈ ਰਹੇ ਹਾਂ। ਫੀਸਾਂ ਦੀ ਕੋਈ ਚੇਂਜ ਨਹੀਂ ਹੋਵੇਗੀ, ਉਨ੍ਹਾਂ ਵਿੱਚ ਕੋਈ ਤਬਦੀਲੀ ਨਹੀਂ ਹੋਵੇਗੀ।ਫਿਰ ਵੀ ਇਹ ਪੰਜ ਆਈ.ਟੀ.ਆਈਜ਼ ਹਨ ਜਿਵੇਂ ਮਲੌਦ, ਆਦਮਪੁਰ, ਮਾਣਕਪੁਰ ਸ਼ਰੀਫ ਸਾਡੇ ਜ਼ਿਲ੍ਹੇ ਮੋਹਾਲੀ ਵਿੱਚ ਹੈ ਤੇ ਸਿੰਘਪੁਰਾ ਜ਼ਿਲ੍ਹਾ ਰੋਪੜ ਵਿੱਚ ਹੈ ਤੇ ਇੱਕ ਇਨ੍ਹਾਂ ਦੀ ਨਿਆੜੀ ਹੈ, ਜਿਹੜਾ ਕਿ ਇਨ੍ਹਾਂ ਨੇ ਪਿਛਲੀ ਵਾਰੀ ਪ੍ਰਸ਼ਨ ਲਾਇਆ ਸੀ, ਉਸ ਜ਼ਮੀਨ ਵਿੱਚ ਦਰੱਖਤ ਖੜ੍ਹੇ ਸਨ, ਜ਼ਮੀਨ ਦਾ ਰੌਲਾ ਸੀ, ਕੇਂਦਰ ਸਰਕਾਰ ਤੋਂ ਮਨਜ਼ੂਰੀ ਲੈਣੀ ਹੈ, ਅਸੀਂ ਉਨ੍ਹਾਂ ਦਰੱਖਤਾਂ ਦੇ ਪੈਸੇ ਕੇਂਦਰ ਸਰਕਾਰ ਨੂੰ 15 ਲੱਖ ਰੁਪਏ ਜਮ੍ਹਾਂ

[ ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ ]
ਕਰਵਾ ਦਿੱਤੇ ਸੀ, ਉਹ ਵੀ ਚਲਾ ਰਹੇ ਹਾਂ। ਫਿਰ ਵੀ ਮੈਂਬਰ ਸਾਹਿਬ ਦੀ ਤਸੱਲੀ ਲਈ ਮੈਂ ਇਨ੍ਹਾਂ ਪੰਜਾਂ ਮੈਂਬਰ ਸਾਹਿਬਾਨ ਨੂੰ ਨਾਲ ਲੈ ਕੇ ਚੀਫ ਸੈਕਟਰੀ ਸਾਹਿਬ ਨਾਲ ਬੈਠ ਕੇ ਮੀਟਿੰਗ ਕਰਾਂਗੇ। ਜਿਵੇਂ ਇਨ੍ਹਾਂ ਨੂੰ ਠੀਕ ਲੱਗੇ, ਅਸੀਂ in the interest of the State ਉਸੇ ਤਰ੍ਹਾਂ ਇਨ੍ਹਾਂ ਆਈ.ਟੀ.ਆਈਜ਼ ਨੂੰ ਚਲਾਵਾਂਗੇ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਟੀਨੂ ਜੀ, ਕੋਈ ਗੱਲ ਤਾਂ ਰਹੀ ਨਹੀਂ ਜੀ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਭਰੋਸਾ ਦੇਣ ਕਿ ਆਈ.ਟੀ.ਆਈਜ਼ ਨੂੰ ਪ੍ਰਾਈਵੇਟ ਹੱਥਾਂ ਵਿੱਚ ਨਾ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਟੀਨੂ ਜੀ, ਇਹ ਤਾਂ ਕਹਿ ਰਹੇ ਹਨ ਕਿ ਤੁਹਾਨੂੰ ਨਾਲ ਲੈ ਕੇ ਇਕੱਠੀ ਮੀਟਿੰਗ ਕਰਾਂਗੇ। ਅਗਲਾ ਸਵਾਲ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1527**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

-----

## ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਨਵੇਂ ਸਰਕਾਰੀ ਫਿਜ਼ੀਕਲ ਐਜੂਕੇਸ਼ਨ ਕਾਲਜ ਨੂੰ ਮੁੜ ਸੁਰਜੀਤ ਕਰਨਾ

***1537. ਸਰਦਾਰ ਹਰਮਿੰਦਰ ਸਿੰਘ ਗਿੱਲ :** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) 15 ਦਸੰਬਰ, 2006 ਨੂੰ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਵੱਲੋਂ ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਨਵੇਂ ਸਰਕਾਰੀ ਫਿਜ਼ੀਕਲ ਐਜੂਕੇਸ਼ਨ ਕਾਲਜ ਦੇ ਰੱਖੇ ਨੀਂਹ ਪੱਥਰ ਮੁਤਾਬਿਕ ਹੁਣ ਤੱਕ ਕਾਲਜ ਦੀ ਬਿਲਡਿੰਗ ਕਿਉਂ ਨਹੀਂ ਬਣੀ ਅਤੇ ਇੱਕ ਵਾਰ ਕਲਾਸਾਂ ਸ਼ੁਰੂ ਕਰਕੇ ਫੇਰ ਬੰਦ ਕਿਉਂ ਕਰ ਦਿੱਤੀਆਂ ਗਈਆਂ;

(ਅ) ਕੀ ਜ਼ਹਿਰੀਲੇ ਨਸ਼ਿਆਂ ਦੀ ਬਿਮਾਰੀ ਵਿਚੋਂ ਨੌਜਵਾਨਾਂ ਨੂੰ ਕੱਢਣ ਲਈ ਅਤਿ ਲੋੜੀਂਦੇ ਇਸ ਕਾਲਜ ਨੂੰ ਮੁੜ ਸੁਰਜੀਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਾਲਜ ਕਦੋਂ ਤੱਕ ਬਣਾਇਆ ਜਾਵੇਗਾ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** (ੳ) ਸਰਕਾਰੀ ਕਾਲਜ ਆਫ ਫਿਜ਼ੀਕਲ ਐਜੂਕੇਸ਼ਨ

---

** ਡਿਬੇਟ ਦੇ ਪ੍ਰਿੰਟ ਹੋਣ ਤੱਕ ਇਸ ਪ੍ਰਸ਼ਨ ਦਾ ਜਵਾਬ ਪ੍ਰਾਪਤ ਨਹੀਂ ਹੋਇਆ।

ਦੀ ਆਪਣੀ ਬਿਲਡਿੰਗ ਨਾ ਹੋਣ ਕਰਕੇ ਫਿਜ਼ੀਕਲ ਐਜੂਕੇਸ਼ਨ ਦੀਆਂ ਕਲਾਸਾਂ ਸਰਕਾਰੀ ਡਿਗਰੀ ਕਾਲਜ, ਪੱਟੀ ਵਿਖੇ ਸਾਲ 2006-07 ਤੋਂ ਸ਼ੁਰੂ ਕੀਤੀਆਂ ਗਈਆਂ ਸਨ। ਇਸ ਕਾਲਜ ਦੀਆਂ ਕਲਾਸਾਂ ਸੈਸ਼ਨ 2010-11 ਤੱਕ ਚਲੀਆਂ ਸਨ। ਇਸ ਕਾਲਜ ਵਿਚ ਰੈਗੂਲਰ ਅਧਿਆਪਕਾਂ ਦੀ ਭਰਤੀ ਨਾ ਹੋਣ ਕਾਰਨ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਕਾਲਜ ਦੀ ਐਫੀਲੀਏਸ਼ਨ ਰੱਦ ਕਰ ਦਿੱਤੀ ਗਈ ਸੀ, ਜਿਸ ਕਰਕੇ ਮੰਤਰੀ ਪ੍ਰੀਸ਼ਦ ਦੀ ਮਿਤੀ 18.6.2012 ਦੀ ਮੀਟਿੰਗ ਵਿਚ ਹੋਏ ਫੈਸਲੇ ਅਨੁਸਾਰ ਇਸ ਕਾਲਜ ਨੂੰ ਬੰਦ ਕਰਨ ਦਾ ਫੈਸਲਾ ਲਿਆ ਗਿਆ ਹੈ।

(ਅ) ਹਾਂ ਜੀ, ਇਸ ਕਾਲਜ ਨੂੰ ਮੁੜ ਸੁਰਜੀਤ ਕਰਨ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡਾ ਤਰਨਤਾਰਨ ਜ਼ਿਲ੍ਹਾ 2006 ਵਿੱਚ ਬਣਿਆ ਸੀ। ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਉਸ ਜ਼ਿਲ੍ਹੇ ਦਾ ਉਦਘਾਟਨ ਕੀਤਾ ਸੀ, ਸ਼ੁਰੂਆਤ ਕੀਤੀ ਸੀ। ਉਸ ਵੇਲੇ ਫੈਸਲਾ ਕੀਤਾ ਗਿਆ ਸੀ ਕਿ ਸਾਡਾ ਇਲਾਕਾ ਐਜੂਕੇਸ਼ਨਲੀ ਬੈਕਵਰਡ ਹੈ, ਉਸ ਵਿੱਚ ਕੋਈ ਨਾ ਕੋਈ ਕਾਲਜ ਜ਼ਰੂਰ ਖੋਲ੍ਹਿਆ ਜਾਵੇਗਾ ਕਿਉਂਕਿ ਸਾਡਾ ਜਿਹੜਾ ਹਲਕਾ ਹੈ, ਉਥੇ ਨਸ਼ਿਆਂ ਦਾ ਵੀ ਬੜਾ ਵੱਡਾ ਪ੍ਰਕੋਪ ਸੀ। ਸੀ.ਐਮ. ਸਾਹਿਬ ਨੇ ਆਪ ਜਾ ਕੇ ਉਥੇ ਦਸੰਬਰ, 2006 ਵਿੱਚ ਕਾਲਜ ਦਾ ਨੀਂਹ ਪੱਥਰ ਰੱਖ ਕੇ ਆਏ ਸੀ।ਮੇਰੀ ਬੇਨਤੀ ਹੈ ਕਿ ਜਦੋਂ ਦੂਸਰੀ ਸਰਕਾਰ 2007 ਵਿੱਚ ਆ ਗਈ, ਕੈਲਕੁਲੇਟਿਡ ਢੰਗ ਦੇ ਨਾਲ ਉਥੇ ਅਧਿਆਪਕਾਂ ਦੀ ਭਰਤੀ ਨਹੀਂ ਕੀਤੀ ਗਈ। ਅਧਿਆਪਕਾਂ ਦੀ ਭਰਤੀ ਦਾ ਬਹਾਨਾ ਬਣਾ ਕੇ ਬਾਅਦ ਵਿੱਚ ਇਸ ਦੀ ਮਾਨਤਾ ਰੱਦ ਕਰ ਦਿੱਤੀ ਗਈ ਅਤੇ ਫਿਰ ਕੈਬਨਿਟ ਵਿੱਚ ਮਤਾ ਲਿਆ ਕੇ ਇਸ ਕਾਲਜ ਨੂੰ ਬੰਦ ਕਰ ਦਿੱਤਾ ਗਿਆ।ਮੇਰੀ ਬੇਨਤੀ ਹੈ ਕਿ 1809 ਨੌਜਵਾਨ ਪਿਛਲੇ ਦਸਾਂ ਸਾਲਾਂ ਤੋਂ ਸਾਡੇ ਹਲਕੇ ਵਿੱਚ ਨਸ਼ਿਆਂ ਦਾ ਪੀੜ ਕਰਕੇ ਮਰ ਚੁੱਕਾ ਹੈ।ਫਿਜ਼ੀਕਲ ਐਜੂਕੇਸ਼ਨ ਕਾਲਜ.......

**ਮਾਨਯੋਗ ਸਪੀਕਰ :** ਸਵਾਲ ਪੁੱਛੋ, ਗਿੱਲ ਸਾਹਿਬ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕੀ ਇਸ ਕਾਲਜ ਨੂੰ ਜਲਦੀ ਤੋਂ ਜਲਦੀ ਮੁੜ ਸੁਰਜੀਤ ਕਰਨ ਦਾ ਟਾਈਮ ਬਾਊਂਡ ਕੀਤਾ ਜਾ ਸਕਦਾ ਹੈ?

**ਮਾਨਯੋਗ ਸਪੀਕਰ :** ਗਿੱਲ ਸਾਹਿਬ, ਬੇਨਤੀ ਨਹੀਂ, ਤੁਸੀਂ ਸਵਾਲ ਪੁੱਛੋ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ

ਕੀ ਇਸ ਕਾਲਜ ਨੂੰ ਜਲਦੀ ਤੋਂ ਜਲਦੀ ਮੁੜ ਸੁਰਜੀਤ ਕਰਨ ਦਾ ਟਾਈਮ ਬਾਊਂਡ ਹੋ ਸਕਦਾ ਹੈ?

**ਮੰਤਰੀ :** ਸਪੀਕਰ ਸਾਹਿਬ, ਅਗਰ ਮੈਂਬਰ ਸਾਹਿਬ ਦੀ ਸਹਿਮਤੀ ਹੋਵੇ ਤਾਂ ਮਾਨਤਾ ਪ੍ਰਾਪਤ ਕਰਕੇ ਕਲਾਸਾਂ ਉਸੇ ਕਾਲਜ ਵਿੱਚ ਸ਼ੁਰੂ ਕੀਤੀਆਂ ਜਾ ਸਕਦੀਆਂ ਹਨ। ਫਿਲਹਾਲ ਅਸੀਂ ਕਲਾਸਾਂ ਸ਼ੁਰੂ ਕਰ ਸਕਦੇ ਹਾਂ। ਇਸ ਨੂੰ ਨਵੀਂ ਬਿਲਡਿੰਗ ਬਣਾਉਣ ਵਾਸਤੇ ਸਾਲ ਜਾਂ ਦੋ ਸਾਲ ਲੱਗ ਸਕਦੇ ਹਨ ਕਿਉਂਕਿ ਉੱਥੇ ਨਜਾਇਜ਼ ਕਬਜ਼ਾ ਹੈ, ਨਜਾਇਜ਼ ਕਬਜ਼ਾ ਹਟਾਉਣ ਦੇ ਲਈ ਟਾਈਮ ਲੱਗੇਗਾ। ਅਸੀਂ ਲਿਖ ਕੇ ਭੇਜ ਰਹੇ ਹਾਂ। ਜਦੋਂ ਵੀ ਨਾਜਾਇਜ਼ ਕਬਜ਼ਾ ਹੱਟ ਜਾਵੇਗਾ ਤਾਂ ਸਾਲ ਦੋ ਸਾਲ ਦੇ ਵਿੱਚ ਕਲਾਸਾਂ ਸ਼ੁਰੂ ਕਰ ਸਕਦੇ ਹਾਂ।

**ਮਾਨਯੋਗ ਸਪੀਕਰ :** ਗਿੱਲ ਸਾਹਿਬ, ਨਵੀਆਂ ਕਲਾਸਾਂ ਸ਼ੁਰੂ ਕਰਵਾ ਲਓ।

**ਮੰਤਰੀ :** ਅਗਰ ਇਨ੍ਹਾਂ ਦੀ ਸਹਿਮਤੀ ਹੋਵੇ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਅਸੀਂ ਬਿਲਕੁਲ ਸਹਿਮਤ ਹਾਂ। ਨਵੀਆਂ ਕਲਾਸਾਂ ਸ਼ੁਰੂ ਕਰਵਾ ਦਿਓ। ਸਾਡੇ ਕੋਲ ਜਗ੍ਹਾ ਵੀ ਹੈ, ਬਿਲਡਿੰਗ ਵੀ ਹੈ। ਤੁਸੀਂ ਕਲਾਸਾਂ ਸ਼ੁਰੂ ਕਰ ਦਿਓ। ਜਦੋਂ ਵੀ ਸਰਕਾਰ ਦਾ ਪ੍ਰੋਗਰਾਮ ਬਣੇ ਤਾਂ ਇੱਥੇ ਬਿਲਡਿੰਗ ਬਣ ਸਕਦੀ ਹੈ। No problem sir.

**Mr. Speaker :** Thank you.

**ਸਰਦਾਰ ਹਰਮਿੰਦਰ ਸਿੰਘ ਗਿੱਲ :** ਉੱਥੇ ਤਾਂ ਕਬਜ਼ਾ ਹੀ ਨਹੀਂ ਹੈ।

**ਮੰਤਰੀ :** ਉੱਥੇ ਕਬਜ਼ਾ ਹੈ।

**ਮਾਨਯੋਗ ਸਪੀਕਰ :** ਸਪੈਸੇਫਿਕ, ਤੁਸੀਂ ਸਪੈਸੇਫਿਕ ਸਵਾਲ ਪੁੱਛੋ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਉੱਥੇ ਸਰਕਾਰੀ ਕਾਲਜ ਹੈ। ਉੱਥੇ ਕੋਈ ਵੀ ਕਬਜ਼ਾ ਨਹੀਂ ਹੈ।

**ਮਾਨਯੋਗ ਸਪੀਕਰ :** ਸਪੈਸੇਫਿਕ ਸਵਾਲ ਪੁੱਛੋ।

**ਸਰਦਾਰ ਹਰਮਿੰਦਰ ਸਿੰਘ ਗਿੱਲ :** ਉਸ ਵਿੱਚ ਕਮਰੇ ਖਾਲੀ ਹਨ, ਸਾਰੇ ਅਵੇਲੇਬਲ ਹਨ। ਜਦੋਂ ਤੁਸੀਂ ਕਲਾਸਾਂ ਸ਼ੁਰੂ ਕਰੋਗੇ ਤਾਂ ਉੱਥੇ availability ਹੋਵੇਗੀ।

**ਮੰਤਰੀ :** ਪਰ ਉੱਥੇ ਨਾਜਾਇਜ਼ ਕਬਜ਼ਾ ਹੈ।

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਸਪੈਸੇਫਿਕ ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਹਾਇਰ ਐਜੂਕੇਸ਼ਨ ਮਨਿਸਟਰ ਖੜ੍ਹੇ ਹੋਏ ਸੀ। ਮੈਂ ਤਾਂ ਬੇਨਤੀ ਕਰ ਰਿਹਾ ਹਾਂ ਕਿ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਦੇ ਵਿੱਚ ਪੈਸਾ ਖੁਰਦ-ਬੁਰਦ ਹੋਣ ਕਰਕੇ, ਨਾ ਮਿਲਣ ਕਰਕੇ ਦਲਿਤਾਂ ਦੇ ਲੱਖਾਂ ਐਸ.ਸੀਜ਼ ਬੱਚਿਆਂ ਨੂੰ ਪ੍ਰਾਈਵੇਟ ਕਾਲਜਿਜ਼ ਵਿੱਚ ਐਡਮਿਸ਼ਨ ਨਹੀਂ ਦਿੱਤੀ ਗਈ। ਤੁਸੀਂ ਘੱਟੋ ਘੱਟ ਉਨ੍ਹਾਂ ਬੱਚਿਆਂ ਨੂੰ ਐਡਮਿਸ਼ਨ ਤਾਂ ਦਿਵਾ ਦਿਓ। ਬਾਕੀ ਸਭ ਕੁਝ ਤਾਂ ਆਪਣੇ ਆਪ ਸੈਟਲ ਹੁੰਦਾ ਰਹੇਗਾ। ਪਤਾ ਨਹੀਂ ਕਦੋਂ ਆਡਿਟ ਹੋਣਾ, ਕਦੋਂ ਨਹੀਂ ਹੋਣਾ.....

**ਮਾਨਯੋਗ ਸਪੀਕਰ :** ਪਲੀਜ਼ ਸੈਪਰੇਟ ਗੱਲ ਕਰ ਲੈਣਾ, ਸੈਪਰੇਟ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਇੱਕ ਤਾਂ ਬੱਚਿਆਂ ਦੇ ਭਵਿੱਖ ਦਾ ਮਸਲਾ ਹੈ। ਇਹ ਇੰਨੀਆਂ ਕੁ ਇੰਸਟਰਕਸ਼ਨਜ਼ ਜਾਰੀ ਕਰਨ ਕਿ ਪ੍ਰਾਈਵੇਟ ਕਾਲਜ ਵਾਲੇ ਇਨ੍ਹਾਂ ਬੱਚਿਆਂ ਦੀਆਂ ਐਡਮਿਸ਼ਨ ਨਹੀਂ ਰੋਕਣਗੇ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਦੇਣਾ ਸੀ, ਤੁਸੀਂ ਵੱਖਰਾ ਸਵਾਲ ਦੇਣਾ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, 32 ਸਵਾਲ ਦਿੱਤੇ ਸੀ ਅਤੇ ਇਨ੍ਹਾਂ ਵਿੱਚੋਂ ਇੱਕ ਵੀ ਸਵਾਲ ਨਹੀਂ ਲੱਗਿਆ।

**ਮਾਨਯੋਗ ਸਪੀਕਰ :** ਨਹੀਂ, ਨਹੀਂ। ਅਗਲਾ ਸਵਾਲ, ਡਾਕਟਰ ਸੁਖਵਿੰਦਰ ਕੁਮਾਰ।(ਸ਼ੋਰ) ਬੈਠੋ, ਰਜ਼ੀਆ ਜੀ।

**ਮੰਤਰੀ :** ਮੈਂ ਖਹਿਰਾ ਸਾਹਿਬ ਦੇ ਸਵਾਲ ਦਾ ਜਵਾਬ ਦੇ ਸਕਦੀ ਹਾਂ।

**ਮਾਨਯੋਗ ਸਪੀਕਰ :** ਦੇ ਦਿਓ ਫਿਰ, ਜੇ ਜਵਾਬ ਦੇਣਾ ਚਾਹੁੰਦੇ ਹੋ ਤਾਂ ਦੇ ਦਿਓ।(ਵਿਘਨ)

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਵਿੱਚ Physical Education College ਟੋਟਲ 14 ਚੱਲ ਰਹੇ ਹਨ।ਇੱਕ ਸਰਕਾਰੀ ਕਾਲਜ ਪਟਿਆਲਾ ਦੇ ਵਿੱਚ ਚੱਲ ਰਿਹਾ ਹੈ। ਮੋਹਾਲੀ ਦੇ ਵਿੱਚ ਇੱਕ ਏਡਿਡ ਕਾਲਜ ਚੱਲ ਰਿਹਾ ਹੈ। 12 ਕਾਲਜ ਪ੍ਰਾਈਵੇਟ ਚੱਲ ਰਹੇ ਹਨ। ਹਰ ਪ੍ਰਾਈਵੇਟ ਕਾਲਜ ਵਿੱਚ ਇਹ ਸਬਜੈਕਟ ਫਿਜ਼ੀਕਲ ਐਜੂਕੇਸ਼ਨ ਪੜ੍ਹਾਇਆ ਜਾ ਰਿਹਾ ਹੈ। ਬਾਕੀ ਜਿੰਨੇ ਵੀ ਕਾਲਜ ਹਨ, ਹਰ ਕਾਲਜ ਵਿੱਚ ਵੀ as a subject Physical Education ਪੜ੍ਹਾਈ ਜਾ ਰਹੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਉਥੇ ਐਡਮਿਸ਼ਨਜ਼ deny ਕੀਤੀਆਂ ਜਾ ਰਹੀਆਂ ਹਨ ਕਿਉਂਕਿ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਦਾ ਆਡਿਟ ਅਜੇ ਤੱਕ ਕੰਪਲੀਟ ਨਹੀਂ ਹੋਇਆ। ਤੁਹਾਡੇ ਅੰਡਰ ਹਾਇਰ ਐਜੂਕੇਸ਼ਨ ਹੋਣ ਕਰਕੇ ਤੁਸੀਂ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਪ੍ਰਾਈਵੇਟ ਕਾਲਜ ਵਾਲਿਆਂ ਨੂੰ ਸਿਰਫ ਇੰਸਟ੍ਰਕਸ਼ਨਜ਼ ਹੀ ਦੇ ਦਿਓ ਕਿ ਕਿਸੇ ਵੀ ਐਸ.ਸੀ. ਬੱਚੇ ਦੀ ਐਡਮਿਸ਼ਨ ਬੰਦ ਨਾ ਕੀਤੀ ਜਾਵੇ। Once the post matric scholarship is settled, ਉਹ ਰਕਮ ਕਾਲਜਿਜ਼ ਨੂੰ reimbursement ਹੋ ਜਾਵੇਗੀ ਜੀ। ਸਪੀਕਰ ਸਾਹਿਬ, ਇਹ ਤੱਥ ਦੀ ਗੱਲ ਹੈ।

**ਮੰਤਰੀ :** ਇਸ ਨੂੰ ਵਿਚਾਰ ਲਵਾਂਗੇ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਮਾਣੂਕੇ ਜੀ, ਤੁਸੀਂ ਉੱਠੇ ਸੀ।(ਵਿਘਨ)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਪੀਕਰ ਸਾਹਿਬ, ਮੇਰਾ ਸਵਾਲ ਇਸ ਪ੍ਰਸ਼ਨ ਦੇ ਨਾਲ ਹੀ ਰਿਲੇਟਿਡ ਹੈ। ਇਹ ਸੁਣ ਕੇ ਬੜਾ ਹੀ ਦੁੱਖ ਲੱਗਿਆ ਕਿ ਮੰਤਰੀ ਸਾਹਿਬ ਦੀ ਨਾਲਿਜ ਦੇ ਵਿੱਚ ਕਬਜ਼ਾ ਹੋਵੇਗਾ, ਮੰਤਰੀ ਮੰਡਲ ਸਾਰਾ ਬੈਠਾ ਹੈ। ਕਸਟੋਡੀਅਨ ਹਾਊਸ ਵਿੱਚ ਤੁਸੀਂ ਬੈਠੇ ਹੋ। ਸਾਨੂੰ ਕਬਜ਼ਾ ਛੁਡਾਉਣ ਨੂੰ ਫਿਰ ਵੀ 2 ਸਾਲ ਲੱਗ ਜਾਣਗੇ। ਦੇਖੋ ਜੀ, ਇਹ ਅਦਾਲਤਾਂ ਦੇ ਕੰਮ ਹਨ। ਇਹ ਸਾਰਾ ਕੁਝ ਠੀਕ ਹੈ। ਫਿਰ ਆਮ ਬੰਦਾ ਇਨਸਾਫ ਕਿੱਥੋਂ ਲਵੇ?

**ਮਾਨਯੋਗ ਸਪੀਕਰ :** ਮਾਣੂਕੇ ਜੀ, ਮਾਣੂਕੇ ਜੀ, ਇਹ ਰੂਲ ਆਫ ਲਾਅ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਠੀਕ ਹੈ ਸਰ, ਇਹ ਸਭ ਕੁਝ ਸਾਡੀ ਨਾਲਿਜ ਦੇ ਵਿੱਚ ਹੈ।

**ਮਾਨਯੋਗ ਸਪੀਕਰ :** ਇਸੇ ਕਰਕੇ ਕਹਿ ਰਿਹਾ ਹਾਂ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਫਿਰ ਵੀ ਸਾਨੂੰ ਇੰਨਾ ਸਮਾਂ ਲੱਗ ਜਾਵੇਗਾ?

**ਮਾਨਯੋਗ ਸਪੀਕਰ :** ਇਸੇ ਕਰਕੇ ਕਹਿ ਰਿਹਾ ਹਾਂ। ਰਜ਼ੀਆ ਜੀ, ਬੈਠੋ। ਰਜ਼ੀਆ ਜੀ, ਬੈਠੋ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਰ, ਲਾਅ ਬਦਲੋ, ਇੱਕ ਰੈਜ਼ੋਲਿਊਸ਼ਨ ਪਾਸ ਕਰੋ।

**ਮਾਨਯੋਗ ਸਪੀਕਰ :** ਰਜ਼ੀਆ ਜੀ, ਬੈਠੋ। ਰਜ਼ੀਆ ਜੀ, ਬੈਠੋ ਤੁਸੀਂ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਰ, ਲਾਅ ਬਦਲੋ, ਇੱਕ ਰੈਜ਼ੋਲਿਊਸ਼ਨ ਪਾਸ ਕਰੋ। ਜਿਹੜਾ ਕਬਜ਼ਾ ਹੈ, ਉਹ ਅਸੀਂ ਦੋ ਸਾਲ ਦੇ ਵਿੱਚ ਵਿੱਚ ਛੁਡਾਉਣਾ ਹੈ। ਸਾਨੂੰ ਸਭ ਪਤਾ ਲੱਗ ਗਿਆ ਹੈ। ਲਾਅ ਬਦਲੋ, ਰੈਜ਼ੋਲਿਊਸ਼ਨ ਪਾਸ ਕਰ ਲਵੋ। ਸਾਰੇ ਇਕੱਠੇ ਚਲਦੇ ਹਾਂ।

**ਮਾਨਯੋਗ ਸਪੀਕਰ :** ਮਾਣੂਕੇ ਜੀ, ਮਾਣੂਕੇ ਜੀ। ਜੇ ਸਾਰੇ ਵੀ ਰੈਜ਼ੋਲਿਊਸ਼ਨ ਪਾ ਦੇਣ ਤਾਂ ਕੋਰਟ ਦੇ ਪ੍ਰੋਸੀਜਰ ਨੂੰ circumvent ਨਹੀਂ ਕਰ ਸਕਦੇ। ਇਹ ਨਹੀਂ ਹੋ ਸਕਦਾ।

**ਸ਼੍ਰੀ ਅਮਨ ਅਰੋੜਾ :** ਸਰ, ਗੱਲ ਇੰਨੀ ਹੈ ਤੁਸੀਂ ਸਾਡੇ ਡਿਪਟੀ ਲੀਡਰ ਮਾਣੂਕੇ ਜੀ ਨੂੰ ਤਾਂ ਕਹਿ ਦਿੱਤਾ ਕਿ ਇਹ ਲਾਅ ਦੀ ਗੱਲ ਹੈ, ਇਸ ਨੂੰ 2 ਸਾਲ ਲੱਗ ਜਾਣਗੇ। ਸਰ, ਆਫਿਸ ਆਫ ਪ੍ਰੋਫਿਟ ਬਿਲ ਵੀ ਲੈ ਕੇ ਆ ਰਹੇ ਹਨ ਉਹ ਵੀ ਤਾਂ ਲਾਅ ਚੇਂਜ ਕੀਤਾ ਜਾ ਰਿਹਾ ਹੈ। ਜੇ ਬੱਚਿਆਂ ਦੇ ਭਵਿੱਖ ਦਾ ਸਵਾਲ ਹੈ ਤਾਂ ਉਸ ਦੇ ਲਈ ਵੀ ਇਹ ਚੇਂਜ ਕਰ ਲਓ। ਆਪ ਦੇ ਲਈ ਤਾਂ ਅਸੀਂ ਲਾਅ ਚੇਂਜ ਕਰ ਸਕਦੇ ਹਾਂ, ਅੱਜ ਹੀ ਕਰ ਸਕਦੇ ਹਾਂ, 1950 ਤੋਂ ਕਰ ਸਕਦੇ ਹਾਂ ਪਰ ਬੱਚਿਆਂ ਦੇ ਭਵਿੱਖ ਲਈ ਨਹੀਂ ਕਰ ਸਕਦੇ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

-----

## ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਕਿਸਾਨਾਂ ਦੇ ਗੰਨੇ ਦੀ ਪੈਂਡਿੰਗ ਪੇਮੈਂਟ ਦੇਣਾ

*1518. **ਡਾਕਟਰ ਸੁਖਵਿੰਦਰ ਕੁਮਾਰ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਕਿਸਾਨਾਂ ਦੀ ਗੰਨੇ ਦੀ ਕਿੰਨੀ ਪੇਮੈਂਟ ਅਜੇ ਪੈਂਡਿੰਗ ਹੈ ਅਤੇ ਇਹ ਪੇਮੈਂਟ ਕਿਸਾਨਾਂ ਨੂੰ ਕਦੋਂ ਤੱਕ ਜਾਰੀ ਕਰ ਦਿੱਤੀ ਜਾਵੇਗੀ?

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ :** ਸ਼੍ਰੀਮਾਨ ਜੀ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਕਿਸਾਨਾਂ ਦੀ ਸਹਿਕਾਰੀ ਖੰਡ ਮਿੱਲ, ਨਵਾਂ ਸ਼ਹਿਰ ਵੱਲ ਗੰਨੇ ਦੀ 33.03 ਕਰੋੜ ਰੁਪਏ ਦੀ ਪੇਮੈਂਟ ਪੈਂਡਿੰਗ ਹੈ। ਇਸ ਰਕਮ ਦੀ ਅਦਾਇਗੀ ਕਿਸਾਨਾਂ ਨੂੰ ਚਾਲੂ ਵਿੱਤੀ ਸਾਲ ਦੇ ਅੰਤ ਤੱਕ ਕੀਤੇ ਜਾਣ ਦੀ ਆਸ ਹੈ।

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ .....

**ਮਾਨਯੋਗ ਸਪੀਕਰ :** ਇਹ ਡਾਕਟਰ ਸੁਖਵਿੰਦਰ ਕੁਮਾਰ ਜੀ ਦਾ ਸਵਾਲ ਹੈ, ਸੋਮ ਪ੍ਰਕਾਸ਼ ਜੀ, ਸਪਲੀਮੈਂਟਰੀ ਉਨ੍ਹਾਂ ਦੀ ਹੈ।

**ਡਾਕਟਰ ਸੁਖਵਿੰਦਰ ਕੁਮਾਰ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਇਕੱਲਾ ਨਵਾਂ ਸ਼ਹਿਰ ਹਲਕੇ ਦਾ ਦਿੱਤਾ ਹੈ।

[ ਡਾਕਟਰ ਸੁਖਵਿੰਦਰ ਕੁਮਾਰ ]

ਜਿਹੜਾ ਵਿਧਾਨ ਸਭਾ ਹਲਕਾ ਬੰਗਾ ਦੇ ਨਾਲ ਸਬੰਧਿਤ ਹੈ, ਉਸ ਦੇ ਬਾਰੇ ਉਨ੍ਹਾਂ ਨੇ ਜਵਾਬ ਨਹੀਂ ਦਿੱਤਾ ਕਿਉਂਕਿ ਬੰਗਾ ਹਲਕੇ ਦੀ ਗੰਨੇ ਦੀ ਫਸਲ ਫਗਵਾੜਾ ਮਿੱਲ ਵਿੱਚ ਜਾਂਦੀ ਹੈ ਔਰ ਉਸ ਦਾ ਅਜੇ ਤੱਕ ਇਨ੍ਹਾਂ ਨੇ ਵੇਰਵਾ ਨਹੀਂ ਦਿੱਤਾ ਕਿ ਉਸ ਦੀ ਕਿੰਨੀ ਕਿਸਾਨਾਂ ਦੀ ਪੇਮੈਂਟ ਬਾਕੀ ਪਈ ਹੈ। ਦੂਸਰਾ, ਸਪੀਕਰ ਸਾਹਿਬ, ਅੱਜ ਹਜ਼ਾਰਾਂ ਦੀ ਗਿਣਤੀ ਵਿੱਚ ਕਿਸਾਨ ਖੁਦਕੁਸ਼ੀਆਂ ਕਰ ਰਿਹਾ ਹੈ ਔਰ ਉਸ ਦਾ ਵੱਡਾ ਕਾਰਨ ਇਹ ਹੈ ਕਿ ਕਿਸਾਨ ਕਰਜ਼ੇ ਥੱਲੇ ਦੱਬਿਆ ਹੈ। ਮੰਤਰੀ ਜੀ ਨੇ ਕਿਹਾ ਹੈ ਕਿ ਜਿਨ੍ਹਾਂ ਕਿਸਾਨਾਂ ਨੇ ਇੱਕ ਸਾਲ ਪਹਿਲਾਂ ਗੰਨਾ ਸੁੱਟ ਦਿੱਤਾ, ਸਾਲ ਬਾਅਦ ਜਾ ਕੇ ਉਨ੍ਹਾਂ ਨੂੰ ਪੇਮੈਂਟ ਹੋਏਗੀ। ਅੱਜ ਕਿਸਾਨ 18 ਤੋਂ ਲੈ ਕੇ 24 ਪ੍ਰਤੀਸ਼ਤ ਵਿਆਜ ਦਿੰਦਾ ਹਾਂ, ਮੈਂ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਡਾਕਟਰ ਸੁਖਵਿੰਦਰ ਕੁਮਾਰ :** ਸਰ, ਮੈਂ ਉਥੇ ਹੀ ਆਉਣ ਲੱਗਿਆ ਹਾਂ ਜੀ। ਮੈਂ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਮਿੱਲਾਂ ਨੂੰ ਟਾਈਮ ਬਾਊਂਡ ਕਰਨ ਕਿ ਜਿਹੜਾ ਉਹ ਵੱਧ ਸਮਾਂ ਲਗਾਉਂਦੇ ਹਨ, ਕੀ ਜਿਹੜਾ ਕਿਸਾਨ ਇੰਟਰੈਸਟ ਪੇਅ ਕਰਦਾ ਹੈ, ਕੀ ਇਹ ਮਿੱਲਾਂ ਵੀ ਇੰਟਰੈਸਟ ਪੇਅ ਕਰਨਗੀਆਂ? ਦੂਸਰਾ, ਜਦੋਂ ਅਸੀਂ ਵਿਧਾਨ ਸਭਾ ਵਿੱਚ ਆਉਂਦੇ ਹਾਂ, ਚਾਹੇ ਕੋਈ ਐਮ.ਐਲ.ਏ. ਹੋਵੇ, ਚਾਹੇ ਐਮ.ਪੀ. ਹੋਵੇ ਔਰ ਇਥੋਂ ਤੱਕ ਕਿ ਜੇਕਰ ਪੰਚ ਦੀ ਇਲੈਕਸ਼ਨ ਵੀ ਲੜਨੀ ਹੈ ਤਾਂ ਉਸ ਦੇ ਲਈ ਕਲੀਅਰੈਂਸ ਸਰਟੀਫਿਕੇਟ ਲੈਣਾ ਪੈਂਦਾ ਹੈ, ਨੋ ਡਿਊ ਸਰਟੀਫਿਕੇਟ ਲੈਣਾ ਪੈਂਦਾ ਹੈ। ਕੀ ਮੰਤਰੀ ਜੀ ਕੋਈ ਇਸ ਤਰ੍ਹਾਂ ਦਾ ਕਾਨੂੰਨ ਲਿਆ ਰਹੇ ਹਨ ਕਿ ਜਿਹੜਾ ਕੋਈ ਮੈਂਬਰ ਕਰੋੜਾਂ ਰੁਪਿਆ ਕਿਸਾਨਾਂ ਦਾ ਨਹੀਂ ਦੇ ਰਿਹਾ, ਕੀ ਉਸ ਤੇ ਇਸ ਤਰ੍ਹਾਂ ਦਾ ਕੋਈ ਕਾਨੂੰਨ ਬਣੇਗਾ ਕਿ ਇਲੈਕਸ਼ਨ ਲੜਨ ਤੋਂ ਪਹਿਲਾਂ ਕਿਸਾਨਾਂ ਦੀ ਸਾਰੀ ਪੇਮੈਂਟ ਵਾਪਸ ਕਰ ਦੇਵੇ?

**ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਨੇ ਜਿਹੜਾ ਸਵਾਲ ਕੀਤਾ ਹੈ, ਇਨ੍ਹਾਂ ਨੇ ਸ਼ਹੀਦ ਭਗਤ ਸਿੰਘ ਨਗਰ ਦਾ ਕੀਤਾ ਹੈ, ਉਸ ਦੇ ਵਿੱਚ ਖੰਡ ਮਿੱਲ ਨਵਾਂ ਸ਼ਹਿਰ ਆਉਂਦੀ ਹੈ। ਮੈਂ ਤੁਹਾਨੂੰ ਸਵੇਰੇ ਟੈਲੀਫੋਨ ਤੇ ਵੀ ਪੁੱਛਿਆ ਸੀ ਕਿ ਤੁਹਾਨੂੰ ਕੁਝ ਹੋਰ ਚਾਹੀਦਾ ਹੈ, ਇਹ ਕਹਿੰਦੇ ਕਿ ਮੈਂ ਫਗਵਾੜਾ ਸ਼ੂਗਰ ਮਿੱਲ ਬਾਰੇ ਪੁੱਛਣਾ ਹਾਂ। ਮੈਂ ਕਿਹਾ ਉਹ ਡਿਸਟ੍ਰਿਕਟ ਬਦਲ ਜਾਂਦਾ ਹੈ ਤੇ ਡਿਸਟ੍ਰਿਕਟ ਕਪੂਰਥਲਾ ਆ ਜਾਂਦਾ ਹੈ.. (ਬੀ.ਜੇ.ਪੀ. ਦੇ ਮੈਂਬਰ, ਸ਼੍ਰੀ ਸੋਮ ਪ੍ਰਕਾਸ਼ ਵੱਲੋਂ ਵਿਘਨ).... ਇੱਕ ਮਿੰਟ, ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, ਉਨ੍ਹਾਂ ਦਾ ਸਵਾਲ ਹੈ, ਤੁਸੀਂ ਵਿੱਚ ਨਾ ਬੋਲੋ, ਤੁਸੀਂ ਬਾਅਦ ਵਿੱਚ ਬੋਲ ਲੈਣਾ।

**ਮੰਤਰੀ :** ਸਪੀਕਰ ਸਾਹਿਬ, ਫਗਵਾੜਾ ਸ਼ੂਗਰ ਮਿੱਲ ਕੋਆਪ੍ਰੇਟਿਵ ਡਿਪਾਰਟਮੈਂਟ ਦੀ ਨਹੀਂ, ਇਸ ਦਾ ਐਗਰੀਕਲਚਰ ਡਿਪਾਰਟਮੈਂਟ ਜਵਾਬ ਦੇ ਸਕਦਾ ਹੈ ਪਰ ਫਿਰ ਵੀ ਇਨ੍ਹਾਂ ਦੀ ਜਾਣਕਾਰੀ ਦੇ ਲਈ ਦੱਸ ਦਿੰਦਾ ਹਾਂ ਕਿ ਅਸੀਂ ਨਵਾਂ ਸ਼ਹਿਰ ਸ਼ੂਗਰ ਮਿੱਲ ਦੀ 70 ਪ੍ਰਤੀਸ਼ਤ ਤੱਕ ਕਿਸਾਨਾਂ ਨੂੰ ਉਨ੍ਹਾਂ ਦੀ ਅਦਾਇਗੀ ਕਰ ਦਿੱਤੀ ਹੈ। ਜਿਹੜੀ ਇਹ ਫਗਵਾੜਾ ਪ੍ਰਾਈਵੇਟ ਸ਼ੂਗਰ ਮਿੱਲ ਦੀ ਗੱਲ ਕਰਦੇ ਹਨ, ਉਸ ਨੇ ਅੱਜ ਤੱਕ ਟੋਟਲ ਕੋਈ 46 ਪ੍ਰਤੀਸ਼ਤ ਪੇਮੈਂਟ ਕੀਤੀ ਹੈ। 100 ਕਰੋੜ ਰੁਪਿਆ ਉਨ੍ਹਾਂ ਦਾ ਕਿਸਾਨਾਂ ਵੱਲ ਬਕਾਇਆ ਹੈ। ਉਸ ਦਾ ਤੁਸੀਂ ਵੱਖਰਾ ਸਵਾਲ ਕਰਕੇ, ਐਗਰੀਕਲਚਰ ਡਿਪਾਰਟਮੈਂਟ ਉਸ ਦਾ ਜਵਾਬ ਦੇ ਸਕਦਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਇਹ ਡਾਕਟਰ ਸੁਖਵਿੰਦਰ ਕੁਮਾਰ ਜੀ ਦਾ ਸਵਾਲ ਹੈ..(ਵਿਘਨ) ਡਾਕਟਰ ਸੁਖਵਿੰਦਰ ਜੀ ਦੀ ਸਪਲੀਮੈਂਟਰੀ ਹੈ..(ਵਿਘਨ).. ਡਾਕਟਰ ਸੁਖਵਿੰਦਰ ਕੁਮਾਰ ਜੀ ਦੀ ਸਪਲੀਮੈਂਟਰੀ ਹੈ। ਪਲੀਜ਼ ਤੁਸੀਂ ਬੈਠੋ। ਪਲੀਜ਼ ਬੈਠੋ। ਡਾਕਟਰ ਸੁਖਵਿੰਦਰ ਜੀ ਤੁਹਾਡੇ ਪਿੱਛੇ ਖੜ੍ਹੇ ਹਨ।

**ਡਾਕਟਰ ਸੁਖਵਿੰਦਰ ਕੁਮਾਰ :** ਇੱਕ ਮਿੰਟ, ਸਰ, ਅਜੇ ਮੇਰਾ ਸਵਾਲ ਰਹਿੰਦਾ ਹੈ। ਸਰ, ਜਿਹੜੀ ਮੈਂ ਫਗਵਾੜਾ ਮਿੱਲ ਦੀ ਗੱਲ ਕਰ ਰਿਹਾ ਹਾਂ ਜਾਂ ਕਿਸੇ ਵੀ ਮਿੱਲ ਦੀ ਕਰ ਰਿਹਾ ਹਾਂ, ਉਥੇ ਕਿਸਾਨ ਆਪਣੀ ਮਰਜ਼ੀ ਨਾਲ ਗੰਨਾ ਨਹੀਂ ਲੈ ਕੇ ਜਾਂਦੇ। ਇਹ ਜਿਹੜੇ ਜਿਹੜੇ ਪਿੰਡ ਹਨ, ਉਹ ਸਹਿਕਾਰਤਾ ਡਿਪਾਰਟਮੈਂਟ ਨੇ ਹੀ ਉਸ ਮਿੱਲ ਨਾਲ ਲਗਾਏ ਹਨ। ਜੇਕਰ ਇਨ੍ਹਾਂ ਨੇ ਹੀ ਲਗਾਏ ਹਨ ਤਾਂ ਉਹ ਇਨ੍ਹਾਂ ਦੇ ਕਾਇਦੇ-ਕਾਨੂੰਨ ਅਨੁਸਾਰ ਚਲਦੇ ਹਨ ਤਾਂ ਉਸ ਪੇਮੈਂਟ ਦਾ ਹਿਸਾਬ ਕਿਤਾਬ ਵੀ ਇਨ੍ਹਾਂ ਨੂੰ ਰੱਖਣਾ ਚਾਹੀਦਾ ਹੈ। ਦੂਸਰਾ, ਜਿਹੜੇ ਵੀ ਕੁਐਸਚਨ ਮੰਤਰੀ ਸਾਹਿਬ ਤੋਂ ਪੁੱਛੇ ਹਨ, ਇਨ੍ਹਾਂ ਨੇ ਇੱਕ ਦਾ ਵੀ ਜਵਾਬ ਨਹੀਂ ਦਿੱਤਾ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਜਵਾਬ ਸਪੈਸੀਫਿਕਲੀ ਦਿੱਤਾ ਹੈ। ਜੋ ਇਨ੍ਹਾਂ ਨੇ ਪੁੱਛਿਆ ਹੈ, ਉਸ ਦੇ ਬਾਰੇ ਦੱਸ ਦਿੱਤਾ ਹੈ ਕਿ 33.03 ਕਰੋੜ ਸ਼ੂਗਰ ਮਿੱਲ ਨਵਾਂ ਸ਼ਹਿਰ ਦਾ ਬਕਾਇਆ ਹੈ, ਅਸੀਂ ਉਸ ਦੀ 70 ਪ੍ਰਤੀਸ਼ਤ ਹੁਣ ਤੱਕ ਪੇਮੈਂਟ ਕਰ ਦਿੱਤੀ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ, ਇਨ੍ਹਾਂ ਦਾ ਸਵਾਲ ਇਹ ਸੀ ਕਿ ਜੇਕਰ ਮਿੱਥੇ ਸਮੇਂ ਦੇ ਅੰਦਰ ਮਿੱਲਾਂ ਪੇਮੈਂਟ ਨਹੀਂ ਦਿੰਦੀਆਂ, ਜਿਹੜੀ ਕੁਮਿੱਟਮੈਂਟ ਗੌਰਮਿੰਟ ਮਿੱਲਾਂ ਨਾਲ ਕਰਦੀ ਹੈ ਅਤੇ ਕੀ ਉਨ੍ਹਾਂ ਨੂੰ ਵਿਆਜ ਪਏਗਾ?

**ਮੰਤਰੀ :** ਸਪੀਕਰ ਸਾਹਿਬ, ਇਹ ਐਗਰੀਕਲਚਰ ਡਿਪਾਰਟਮੈਂਟ, ਕੇਨ ਕਮਿਸ਼ਨਰ ਕਰਦਾ ਹੈ। ਅਸੀਂ ਨਹੀਂ ਕਰ ਸਕਦੇ। ਉਹੀ ਸਾਡੇ ਤੇ ਲਾਗੂ ਹੋਏਗਾ। ਜੋ ਕਾਨੂੰਨ ਉਹ ਬਣਾਉਣਗੇ, ਕੋਆਪ੍ਰੇਟਿਵ ਮਿੱਲਾਂ ਤੇ ਵੀ ਉਹੀ ਕਾਨੂੰਨ ਲਾਗੂ ਹੋਏਗਾ।

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਆ ਗਿਆ ਹੈ।

**ਡਾਕਟਰ ਸੁਖਵਿੰਦਰ ਕੁਮਾਰ :** ਸਰ, ਇੱਕ ਮਿੰਟ। ਸਰ, ਗੱਲ ਕਲੀਅਰ ਨਹੀਂ ਹੋਈ। ਸਰ, ਮੇਰੀ ਗੱਲ ਕਲੀਅਰ ਨਹੀਂ ਹੋਈ।

**ਸ਼੍ਰੀ ਅੰਗਦ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਸੁੱਖੀ ਜੀ ਨੇ ਸਵਾਲ ਪੁੱਛਿਆ ਹੈ, ਉਹ ਠੀਕ ਪੁੱਛਿਆ ਹੈ। ਜੋ ਨਵਾਂ ਸ਼ਹਿਰ ਦੇ ਕਿਸਾਨਾਂ ਦਾ ਬਕਾਇਆ ਹੈ, ਉਹ ਮਿਲਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2009 ਵਿੱਚ ਜਿਹੜੀ ਉਸ ਸਮੇਂ ਦੀ ਮੌਜੂਦਾ ਸਰਕਾਰ ਸੀ, ਉਨ੍ਹਾਂ ਨੇ ਇੱਕ ਪ੍ਰਾਈਵੇਟ ਕੰਪਨੀ ਨਾਲ ਬਿਜਲੀ ਬਣਾਉਣ ਦਾ ਇੱਕ ਪੈਕੇਟ ਮਿੱਲ ਦੇ ਨਾਲ ਸਾਈਨ ਕੀਤਾ ਔਰ ਉਨ੍ਹਾਂ ਨੇ ਬਿਜਲੀ ਬਣਾ ਕੇ ਮਿੱਲ ਨੇ ਆਪਣੇ ਡਿਊ ਦੇਣੇ ਸੀ। 2010 ਤੱਕ ਇਹ ਪਲਾਂਟ ਤਿਆਰ ਹੋਣਾ ਸੀ, ਚੱਲਣਾ ਸੀ ਲੇਕਿਨ ਇਹ ਪਲਾਂਟ ਨਹੀਂ ਚੱਲ ਸਕਿਆ। ਅੱਜ ਲਗਭਗ ਨਵਾਂ ਸ਼ਹਿਰ ਕੋਆਪ੍ਰੇਟਿਵ ਸ਼ੂਗਰ ਮਿੱਲ ਦਾ 25 ਕਰੋੜ ਰੁਪਏ ਦਾ ਡਿਊ ਹੈ, ਉਸ ਪ੍ਰਾਈਵੇਟ ਕੰਪਨੀ ਵੱਲ ਖੜ੍ਹਿਆ ਹੈ । ਕੀ ਸਰਕਾਰ ਉਸ ਪ੍ਰਾਈਵੇਟ ਕੰਪਨੀ ਅਗੇਂਸਟ ਕੋਈ ਐਕਸ਼ਨ ਲੈ ਰਹੀ ਹੈ ਜਾਂ ਨਹੀਂ ਲੈ ਰਹੀ?

**ਮਾਨਯੋਗ ਸਪੀਕਰ :** ਰੰਧਾਵਾ ਜੀ, ਇਹ ਤੁਹਾਡੇ ਧਿਆਨ ਵਿੱਚ ਹੈ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ., ਸਾਹਿਬ ਨੇ ਇਹ ਮੇਰੇ ਧਿਆਨ ਵਿਚ ਲਿਆਂਦਾ ਸੀ ਉਸ ਦੀ ਅਸੀਂ ਇਨਕੁਆਰੀ ਮਾਰਕ ਕਰ ਦਿੱਤੀ ਹੈ। ਉਹ ਇਨਕੁਆਰੀ ਬਹੁਤ ਜਲਦੀ ਕੰਪਲੀਟ ਹੋ ਕੇ ਸਾਡੇ ਕੋਲ ਪਹੁੰਚ ਰਹੀ ਹੈ। ਜਿਸ ਕੰਪਨੀ ਨੇ ਕੋ-ਜੈਨਰੇਸ਼ਨ ਦਾ ਵਾਅਦਾ ਕੀਤਾ ਸੀ ਜੇਕਰ ਉਸ ਨੇ ਨਹੀਂ ਕੀਤਾ ਤਾਂ ਅਸੀਂ ਉਸ ਉਤੇ ਸਖਤ ਕਾਰਵਾਈ ਕਰਾਂਗੇ। ਜੇ ਸਾਡੇ ਮੁਤਾਬਿਕ ਉਨ੍ਹਾਂ ਨੇ ਵਾਅਦਾ ਤੋੜਿਆ ਹੋਇਆ ਤਾਂ ਉਸ ਕੰਪਨੀ ਦੇ ਅਗੇਂਸਟ ਐਕਸ਼ਨ ਲਿਆ ਜਾਵੇਗਾ। ਜਿਹੜਾ-ਜਿਹੜਾ ਵੀ ਉਨ੍ਹਾਂ ਨੇ ਗੌਰਮਿੰਟ ਦਾ ਪੈਸਾ ਦੇਣਾ ਸੀ, ਸਾਡੀ ਸ਼ੂਗਰ ਮਿੱਲ ਦਾ ਪੈਸਾ ਦੇਣਾ ਹੈ, ਉਨ੍ਹਾਂ ਕੋਲੋਂ ਇੱਕ ਇੱਕ ਪੈਸਾ ਵਸੂਲ ਕੀਤਾ ਜਾਵੇਗਾ। (ਥੰਪਿੰਗ)

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਇਹ ਮਸਲਾ ਬੜਾ ਗੰਭੀਰ ਹੈ, ਇਹ ਸਿਰਫ ਇੱਕ ਸ਼ੂਗਰ ਮਿੱਲ ਦਾ ਮਸਲਾ ਨਹੀਂ ਹੈ। ਸਪੀਕਰ ਸਾਹਿਬ, 750 ਕਰੋੜ ਰੁਪਿਆ

ਸਰਕਾਰੀ ਤੇ ਪ੍ਰਾਈਵੇਟ ਸ਼ੂਗਰ ਮਿੱਲਾਂ ਵਾਲਿਆਂ ਨੇ ਗੰਨਾ ਉਤਪਾਦਕ ਕਿਸਾਨਾਂ ਦਾ ਦੇਣਾ ਹੈ। ਸਪੀਕਰ ਸਾਹਿਬ, ਅਸੀਂ ਇਹ ਮਸਲਾ ਪਿਛਲੇ ਸਾਲ ਵੀ ਰੇਜ਼ ਕੀਤਾ ਸੀ। ਪਿਛਲੇ ਸਾਲ ਵਿੱਤ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਅਸੀਂ ਸਾਰੇ ਏਰੀਅਰਜ਼ ਕਲੀਅਰ ਕਰ ਦਿੱਤੇ ਹਨ, ਉਹ ਵੀ ਹਾਊਸ ਨੂੰ ਮਿਸਲੀਡ ਕੀਤਾ ਗਿਆ ਸੀ । ਜੇ ਪਿਛਲੇ ਸਾਲ ਸਾਰਾ ਕਲੀਅਰ ਕਰ ਦਿੰਦੇ ਤਾਂ ਅੱਜ 750 ਕਰੋੜ ਰੁਪਿਆ ਨਹੀਂ ਸੀ ਹੋਣਾ, 234 ਕਰੋੜ ਰੁਪਿਆ ਸਰਕਾਰੀ ਮਿੱਲਾਂ ਦਾ ਹੈ। ਮੈਂ ਚਾਹਵਾਂਗਾ ਕਿ ਵਿੱਤ ਮੰਤਰੀ ਸਾਹਿਬ ਇਹ ਦੱਸਣ ਕਿ ਐਗਜ਼ੈਕਟਲੀ ਅੱਜ ਤੱਕ ਇਨ੍ਹਾਂ ਦੇ ਮੁਤਾਬਿਕ ਕਿੰਨਾ ਗੰਨਾ ਉਤਪਾਦਕਾਂ ਦਾ ਬਕਾਇਆ ਖੜ੍ਹਾ ਹੈ ਤੇ ਇਹ ਪੈਸਾ ਕਦੋਂ ਤੱਕ ਕਲੀਅਰ ਹੋਵੇਗਾ?

**ਮਾਨਯੋਗ ਸਪੀਕਰ :** ਬਕਾਇਆ ਰਾਸ਼ੀ ਬਾਰੇ ਵੱਖਰਾ ਸਵਾਲ ਬਣਦਾ ਹੈ ਜੀ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਉਹ ਇਸ ਦਾ ਜਵਾਬ ਦੇ ਸਕਦੇ ਹਨ...

**ਮਾਨਯੋਗ ਸਪੀਕਰ :** ਨਹੀਂ, ਇਸ ਤਰ੍ਹਾਂ ਨਹੀਂ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕਿਸਾਨਾਂ ਨੂੰ ਸਾਲ ਸਾਲ ਪੈਸਾ ਨਹੀਂ ਮਿਲਦਾ (ਵਿਘਨ) ਕਿਸਾਨਾਂ ਨੂੰ ਸਾਲ ਸਾਲ ਪੈਸਾ ਨਹੀਂ ਮਿਲਦਾ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਸ਼੍ਰੀ ਪਵਨ ਕੁਮਾਰ ਟੀਨੂ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਸੋਮ ਪ੍ਰਕਾਸ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਸਪਲੀਮੈਂਟਰੀਜ਼ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਠੀਕ ਹੈ, ਤੁਸੀਂ ਆਪਣੀ ਗੱਲ ਕਹਿ ਲਈ ਹੈ। (ਵਿਘਨ) ਇਸ ਤਰ੍ਹਾਂ ਆਫ ਹੈਂਡ ਨਹੀਂ ਦੱਸਿਆ ਜਾ ਸਕਦਾ । ਇਸ ਲਈ ਕਿਰਪਾ ਕਰਕੇ ਤੁਸੀਂ ਬੈਠੋ ਜੀ, ਪਲੀਜ਼ ਬੈਠੋ ਜੀ। (ਵਿਘਨ) ਟੀਨੂ ਜੀ, ਤੁਹਾਡਾ ਅਗਲਾ ਸਵਾਲ ਹੈ (ਵਿਘਨ) ਟੀਨੂ ਜੀ, ਤੁਸੀਂ ਆਪਣਾ ਸਵਾਲ ਪੁੱਛੋ। ਨਹੀਂ ਜੀ, ਇਨ੍ਹਾਂ ਦੀਆਂ ਤਿੰਨ ਸਪਲੀਮੈਂਟਰੀਆਂ ਹੋ ਗਈਆਂ ਹਨ।(ਵਿਘਨ) ਇਨ੍ਹਾਂ ਦੀਆਂ ਤਿੰਨ-ਚਾਰ ਸਪਲੀਮੈਂਟਰੀਜ਼ ਹੋ ਗਈਆਂ ਹਨ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਗੰਨੇ ਦਾ ਮਸਲਾ ਬੜਾ ਗੰਭੀਰ ਮਸਲਾ ਹੈ, ਕਿਸਾਨਾਂ ਦੀ ਪੇਮੈਂਟ ਨਹੀਂ ਹੋ ਰਹੀ ਹੈ..(ਵਿਘਨ)(ਸ਼ੋਰ) ਸੈਂਕੜੇ ਕਰੋੜ ਰੁਪਿਆ ਕਿਸਾਨਾਂ ਦਾ ਪਿਆ ਹੈ...

**ਮਾਨਯੋਗ ਸਪੀਕਰ :** ਤੁਸੀਂ ਪਲੀਜ਼ ਬੈਠੋ। ਚੀਮਾ ਸਾਹਿਬ ਖੜ੍ਹੇ ਹਨ। ਹਾਂ ਜੀ, ਸਰਦਾਰ ਹਰਪਾਲ ਸਿੰਘ ਚੀਮਾ ਜੀ, ਤੁਸੀਂ ਦੱਸੋ ਜੀ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣਗੇ ਕਿ ਕਿਸਾਨਾਂ ਦਾ ਕਿੰਨਾ ਬਕਾਇਆ ਪਿਆ ਹੈ ਅਤੇ ਕਿੰਨੇ ਟਾਈਮ ਤੱਕ ਦੇ ਦੇਣਗੇ, ਗੱਲ ਖਤਮ ਹੈ?

**ਮਾਨਯੋਗ ਸਪੀਕਰ :** ਰੰਧਾਵਾ ਸਾਹਿਬ, ਦੱਸ ਸਕਦੇ ਹੋ ?

**ਮੰਤਰੀ :** ਸਪੀਕਰ ਸਾਹਿਬ, 2017-18 ਵਿੱਚ ਗੰਨੇ ਦੇ ਬਕਾਏ ਦੀ ਅਦਾਇਗੀ ਵਾਸਤੇ 180 ਕਰੋੜ ਰੁਪਏ ਦਾ ਪ੍ਰਾਵਧਾਨ ਕੀਤਾ ਗਿਆ । ਹੁਣ ਤੱਕ 180 ਕਰੋੜ ਰੁਪਏ ਵਿਚੋਂ ਸਾਨੂੰ 80 ਕਰੋੜ ਰੁਪਿਆ ਰਾਜ ਸਰਕਾਰ ਵੱਲੋਂ ਸ਼ੂਗਰਫੈੱਡ ਨੂੰ ਰਿਲੀਜ਼ ਹੋ ਗਿਆ ਹੈ। 100 ਕਰੋੜ ਦਾ ਇਨ੍ਹਾਂ ਨੇ ਵਾਅਦਾ ਕੀਤਾ ਸੀ, ਅਸੀਂ 120 ਕਰੋੜ ਰੁਪਏ ਦੀ ਇਨ੍ਹਾਂ ਨੂੰ ਨਵੀਂ ਡਿਮਾਂਡ ਭੇਜ ਦਿੱਤੀ ਹੈ ਕਿ ਸਾਨੂੰ ਪੂਰੀ ਦਿੱਤੀ ਜਾਵੇ ਤਾਂ ਕਿ ਅਸੀਂ ਸਾਰੀਆਂ ਸ਼ੂਗਰ ਮਿੱਲਜ਼ ਹਨ, ਕੋਆਪਰੇਟਿਵ ਸ਼ੂਗਰ ਮਿੱਲਜ਼ ਹਨ, ਉਨ੍ਹਾਂ ਦੀ ਅਸੀਂ ਅਦਾਇਗੀ ਕਰ ਸਕੀਏ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਸਪੀਕਰ ਸਾਹਿਬ, ਦੋ ਮਹੀਨੇ ਬਾਅਦ, ਨਵੰਬਰ ਮਹੀਨੇ ਤੋਂ ਸੂਗਰ ਮਿੱਲਾਂ ਚਾਲੂ ਹੋ ਜਾਣਗੀਆਂ। ਹਜ਼ਾਰਾਂ ਕਿਸਾਨਾਂ ਦੀ ਜ਼ਿੰਦਗੀ ਦਾ ਸਵਾਲ ਹੈ। ਤਕਰੀਬਨ ਪੌਣੇ ਤਿੰਨ ਸੌ ਕਰੋੜ ਰੁਪਿਆ ਇਕੱਲੀ ਸਰਕਾਰੀ ਮਿੱਲਾਂ ਦਾ ਹੈ, ਬਾਕੀ ਇਹ ਟੋਟਲ ਸਾਰੀਆਂ ਮਿੱਲਾਂ ਦਾ ਬਣਾ ਕੇ 700-750 ਕਰੋੜ ਰੁਪਿਆ ਬਕਾਇਆ ਹੈ। ਇਸ ਬਾਰੇ ਗੌਰਮਿੰਟ ਕੀ ਸਟੈਪਸ ਲਵੇਗੀ ਕਿਉਂਕਿ ਇਹ ਲਾਅ ਐਂਡ ਆਰਡਰ ਸਿਚੂਏਸ਼ਨ ਬਣ ਜਾਣੀ ਹੈ ਕਿਉਂਕਿ ਜੇਕਰ ਕਿਸਾਨ ਨੂੰ ਆਪਣੀ ਫਸਲ ਦੀ ਕੀਮਤ ਹੀ ਨਾ ਮਿਲੇ, ਪੈਸਾ ਹੀ ਨਾ ਮਿਲੇ ਤੇ ਅਗਲਾ ਸੀਜ਼ਨ ਸ਼ੁਰੂ ਹੋ ਜਾਵੇ ਤਾਂ ਇਸ ਤੋਂ ਮਾੜੀ ਹਾਲਤ ਕੀ ਹੋ ਸਕਦੀ ਹੈ? ਸਪੀਕਰ ਸਾਹਿਬ, ਸਰਕਾਰ ਨੂੰ ਹਾਊਸ ਵਿੱਚ ਆਸ਼ਵਾਸਨ ਦੇਣਾ ਚਾਹੀਦਾ ਹੈ ਕਿ ਕਦੋਂ ਤੱਕ ਸਰਕਾਰੀ ਮਿੱਲਾਂ ਦਾ ਤੇ ਕਦੋਂ ਤੱਕ ਪ੍ਰਾਈਵੇਟ ਮਿੱਲਾਂ ਵਾਲਿਆਂ ਨਾਲ ਗੱਲ ਕਰਕੇ ਉਨ੍ਹਾਂ ਦਾ ਇਹ ਪੈਸਾ ਦਿਵਾਉਣਗੇ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕਿਸਾਨਾਂ ਨੂੰ ਸਾਲ-ਸਾਲ ਪੈਸਾ ਨਹੀਂ ਦਿੱਤਾ ਜਾ ਰਿਹਾ, ਕਿਸਾਨ ਆਤਮ ਹੱਤਿਆਵਾਂ ਕਰ ਰਹੇ ਹਨ, ਇਸ ਲਈ ਉਨ੍ਹਾਂ ਨੂੰ ਇੰਟਰਸਟ ਦਿੱਤਾ ਜਾਣਾ ਚਾਹੀਦਾ ਹੈ। ਜੋ ਬੈਂਕ ਦਾ ਇੰਟਰਸਟ ਹੈ ਜੋ ਉਨ੍ਹਾਂ ਕੋਲੋਂ ਚਾਰਜ ਕਰਦੇ ਹਨ (ਵਿਘਨ) ਰੰਧਾਵਾ ਜੀ, ਇਹ ਜ਼ਰੂਰ ਕਰੋ ਜੀ।

**ਮਾਨਯੋਗ ਸਪੀਕਰ :** ਇਹ ਗੱਲ ਪਹਿਲਾਂ ਆ ਗਈ ਹੈ, ਹਾਂ ਜੀ, ਰੰਧਾਵਾ ਜੀ।

**ਮੰਤਰੀ :** ਸਪੀਕਰ ਸਾਹਿਬ, ਸਾਡੀ ਟੋਟਲ ਕੋਆਪਰੇਟਿਵ ਮਿੱਲਾਂ ਦਾ 64% ਪੇਮੈਂਟ ਹੋ ਗਈ ਹੈ ਅਤੇ 36% ਸਾਡੀ ਬਕਾਇਆ ਰਹਿੰਦੀ ਹੈ। ਅਸੀਂ ਸ਼ੂਗਰ ਮਿੱਲਾਂ ਸਟਾਰਟ ਕਰਨ ਤੋਂ ਪਹਿਲਾਂ ਉਹ ਪੇਮੈਂਟ ਕਲੀਅਰ ਕਰ ਦੇਣੀ ਹੈ, ਉਨ੍ਹਾਂ ਦੀ ਕਿਸੇ ਦੀ ਪੇਮੈਂਟ ਨਹੀਂ ਰਹੇਗੀ, ਜਿਹੜੀ ਪ੍ਰਾਈਵੇਟ ਮਿੱਲਾਂ..

**ਮਾਨਯੋਗ ਸਪੀਕਰ :** ਅਗਲਾ ਸਵਾਲ, ਸ਼੍ਰੀ ਪਵਨ ਕੁਮਾਰ ਟੀਨੂ ਜੀ।

**ਸਰਦਾਰ ਸੁਖਬੀਰ ਸਿੰਘ ਬਾਦਲ :** ਪ੍ਰਾਈਵੇਟ ਮਿੱਲਾਂ ਵਾਲਿਆਂ ਦਾ ਕਦੋਂ ਤੱਕ ਹੋਵੇਗਾ?

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਐਸ਼ੋਰੈਂਸ ਆ ਗਈ ਹੈ। ਹਾਂ ਜੀ, ਸ਼੍ਰੀ ਪਵਨ ਕੁਮਾਰ ਟੀਨੂ ਜੀ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਪ੍ਰਾਈਵੇਟ ਮਿੱਲਜ਼ ਬਾਰੇ ਨਹੀਂ ਦੱਸਿਆ ਗਿਆ।(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, 100-100 ਕਰੋੜ ਰੁਪਿਆ ਇੱਕ ਇੱਕ ਪ੍ਰਾਈਵੇਟ ਮਿੱਲ ਦਾ ਖੜ੍ਹਾ ਹੈ, ਉਨ੍ਹਾਂ ਬਾਰੇ ਨਹੀਂ ਦੱਸਿਆ ਗਿਆ। ਉਹ ਪੈਸਾ ਕੌਣ ਦੇਵੇਗਾ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਅਗਲਾ ਸਵਾਲ, ਸ਼੍ਰੀ ਪਵਨ ਕੁਮਾਰ ਟੀਨੂ ਜੀ।

-----

## ਪੀ.ਐਸ.ਪੀ.ਸੀ.ਐਲ. ਦੀ ਸਬ ਡਵੀਜ਼ਨ ਭੋਗਪੁਰ 1 ਅਤੇ 2 ਵਿੱਚ ਸਟਾਫ ਦੀ ਗਿਣਤੀ

***1424. ਸ਼੍ਰੀ ਪਵਨ ਕੁਮਾਰ ਟੀਨੂ :** ਕੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੀ.ਐਸ.ਪੀ.ਸੀ.ਐਲ. ਦੀ ਸਬ-ਡਵੀਜ਼ਨ ਭੋਗਪੁਰ 1 ਅਤੇ 2 ਵਿਚ ਐਸ.ਡੀ.ਓਜ਼, ਜੇ.ਈਜ਼ ਅਤੇ ਲਾਈਨਮੈਨ ਸਟਾਫ ਦੀਆਂ ਕਿੰਨੀਆਂ ਪੋਸਟਾਂ ਹਨ; ਇਨ੍ਹਾਂ ਵਿਚੋਂ ਕਿੰਨੀਆਂ ਭਰੀਆਂ ਅਤੇ ਕਿੰਨੀਆਂ ਖਾਲੀ ਪਈਆਂ ਹਨ ਅਤੇ ਇਹ ਖਾਲੀ ਪਈਆਂ ਪੋਸਟਾਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਪੀ.ਐਸ.ਪੀ.ਸੀ.ਐਲ. ਦੀ ਸਬ-ਡਵੀਜ਼ਨ ਭੋਗਪੁਰ 1 ਅਤੇ 2 ਵਿੱਚ ਐਸ.ਡੀ.ਓਜ਼, ਜੇ.ਈਜ਼ ਅਤੇ ਲਾਈਨਮੈਨ ਸਟਾਫ ਦੀਆਂ ਭਰੀਆਂ ਅਤੇ ਖਾਲੀ ਪਈਆਂ ਅਸਾਮੀਆਂ ਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ:

[ ਊਰਜਾ ਮੰਤਰੀ ]

ਭੋਗਪੁਰ ਨੰ: 1 ਦੀ ਸਬ-ਡਵੀਜ਼ਨ

| ਅਸਾਮੀ ਦਾ ਨਾਮ | ਮਨਜੂਰਸ਼ੁਦਾ | ਭਰੀਆਂ | ਖਾਲੀ |
|---|---|---|---|
| ਐਸ.ਡੀ.ਓ | 1 | 0 | 1 |
| ਜੇ.ਈ. | 6 | 1 | 5 |
| ਲਾਈਨਮੈਨ | 37 | 33 | 4 |

ਭੋਗਪੁਰ ਨੰ: 2 ਦੀ ਸਬ-ਡਵੀਜ਼ਨ

| ਅਸਾਮੀ ਦਾ ਨਾਮ | ਮਨਜੂਰਸ਼ੁਦਾ | ਭਰੀਆਂ | ਖਾਲੀ |
|---|---|---|---|
| ਐਸ.ਡੀ.ਓ | 1 | 1 | 0 |
| ਜੇ.ਈ. | 6 | 1 | 5 |
| ਲਾਈਨਮੈਨ | 34 | 25 | 4 |

ਖਾਲੀ ਅਸਾਮੀਆਂ ਜ਼ਰੂਰਤ ਅਨੁਸਾਰ ਦੋ ਮਹੀਨਿਆਂ ਵਿੱਚ ਭਰ ਲਈਆਂ ਜਾਣਗੀਆਂ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਭੋਗਪੁਰ ਵਿੱਚ ਦੋ ਸਬ-ਡਵੀਜ਼ਨਾਂ ਇੱਕੋ ਹੀ ਦਫਤਰ ਵਿੱਚ ਹਨ। ਸਾਰਾ ਭੋਗਪੁਰ, ਆਦਮਪੁਰ, ਟਾਂਡਾ, ਦਸੂਹਾ ਦੇ ਸਾਰੇ ਪਿੰਡ ਇਸ ਵਿੱਚ fall ਕਰਦੇ ਹਨ। ਟੋਟਲ ਐਸ.ਡੀ.ਓ. ਦਾ ਚਾਰਜ ਜੇ.ਈ. ਕੋਲ ਹੈ ਪਰੰਤੂ ਜੇ.ਈਜ਼ ਦੀਆਂ ਪੋਸਟਾਂ ਵੀ ਘੱਟ ਭਰੀਆਂ ਹਨ, ਇਸ ਲਈ ਉਨ੍ਹਾਂ ਦਾ ਚਾਰਜ ਲਾਈਨਮੈਨਾਂ ਕੋਲ ਹੈ। 12 ਦੇ ਕਰੀਬ ਖਾਲੀ ਅਸਾਮੀਆਂ ਹਨ। ਇਨ੍ਹਾਂ ਨੇ ਲਿਖ ਕੇ ਭੇਜਿਆ ਹੈ ਕਿ ਦੋ ਮਹੀਨਿਆਂ ਵਿੱਚ ਅਸੀਂ ਇਸ ਨੂੰ ਪੂਰਾ ਕਰ ਦੇਵਾਂਗੇ। ਮਾਨਯੋਗ ਸਪੀਕਰ ਸਾਹਿਬ, ਇਹ ਏਰੀਆ ਗੰਨੇ ਦਾ ਹੈ। ਉੱਥੇ ਭੋਗਪੁਰ ਸ਼ੂਗਰ ਮਿੱਲ ਪੈਂਦੀ ਹੈ, ਇਹ ਪੈਡੀ ਦਾ ਵੀ ਏਰੀਆ ਹੈ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਦੋ ਮਹੀਨੇ ਕਿਹਾ ਹੈ, ਜੇਕਰ ਇਹ ਦੋ ਮਹੀਨਿਆਂ ਵਿੱਚ ਕਰ ਦੇਣਗੇ ਤਾਂ ਮੈਂ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕਰਾਂਗਾ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਮਹਾਰਾਜਾ ਸਾਹਿਬ, ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਘਰ ਘਰ ਨੌਕਰੀ ਦਾ ਵਾਅਦਾ ਕੀਤਾ ਸੀ, ਉਸ ਅਧੀਨ ਪੰਜਾਬ ਸਟੇਟ ਪਾਵਰ ਕਾਰਪੋਰੇਸ਼ਨ ਲਿਮਟਿਡ ਨੇ ਸਹਾਇਕ ਲਾਈਨਮੈਨ, ਸਬ ਸਟੇਸ਼ਨ ਅਟੈਂਡੈਂਟ, ਹੇਠਲੀ ਸ਼੍ਰੇਣੀ ਕਲਰਕ ਅਤੇ ਜੂਨੀਅਰ ਇੰਜੀਨੀਅਰ ਇਲੈਕਟ੍ਰੀਕਲ

ਸਮੇਤ ਵੱਖ ਵੱਖ ਵਰਗਾਂ ਦੀਆਂ 3683 ਅਸਾਮੀਆਂ ਦੀ ਘੋਸ਼ਣਾ ਕੀਤੀ ਹੈ, ਜਿਸ ਵਿਚੋਂ 3012 ਅਸਾਮੀਆਂ ਭਰਨੀਆਂ ਹਨ ਅਤੇ ਹੇਠਲੀ ਸ਼੍ਰੇਣੀ ਕਲਰਕਾਂ ਦੀਆਂ 330 ਪੋਸਟਾਂ ਦੀ ਭਰਤੀ ਪ੍ਰਕ੍ਰਿਆ ਅਧੀਨ ਹੈ। ਜੂਨੀਅਰ ਇੰਜੀਨੀਅਰ ਸਬ-ਡਵੀਜ਼ਨ ਦੀਆਂ 200 ਅਸਾਮੀਆਂ ਦੀ ਹੋਰ ਭਰਤੀ ਪ੍ਰਕ੍ਰਿਆ ਦੇ ਅਧੀਨ ਹੈ। ਇਸ ਤੋਂ ਇਲਾਵਾ ਤਰਸ ਦੇ ਅਧਾਰ 'ਤੇ 698 ਨਿਯੁਕਤੀਆਂ ਕੀਤੀਆਂ ਗਈਆਂ ਹਨ। ਲਾਈਨਮੈਨ ਅਤੇ ਜੂਨੀਅਰ ਇੰਜੀਨੀਅਰ ਇਲੈਕਟ੍ਰੀਕਲ ਦੀ ਤਰੱਕੀ ਲਈ ਕੇਸ ਪ੍ਰਕ੍ਰਿਆ ਅਧੀਨ ਹੈ। 350 ਜੂਨੀਅਰ ਇੰਜੀਨੀਅਰ ਅਤੇ ਸਮੇਤ 488 ਅਸਾਮੀਆਂ ਦੀ ਭਰਤੀ ਪ੍ਰਕ੍ਰਿਆ ਸ਼ੁਰੂ ਕੀਤੀ ਗਈ ਹੈ। ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੋ ਮਹੀਨੇ ਕਹਿ ਰਿਹਾ ਹਾਂ, ਜਲਦੀ ਹੀ ਇਹ ਸਟਾਫ ਪੂਰਾ ਕੀਤਾ ਜਾਵੇਗਾ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਮੈਂ ਇਕੱਲੇ ਭੋਗਪੁਰ ਸਬ ਡਵੀਜ਼ਨ I ਅਤੇ II ਦਾ ਪੁੱਛਿਆ ਸੀ ਤੇ ਇਨ੍ਹਾਂ ਨੇ ਸਾਰੇ ਪੰਜਾਬ ਦਾ ਦੱਸ ਦਿੱਤਾ ਹੈ ਪਰ ਜੇਕਰ ਸਾਰੇ ਪੰਜਾਬ ਦਾ ਸਟਾਫ ਦੋ ਮਹੀਨਿਆਂ ਵਿੱਚ ਪੂਰਾ ਕਰ ਦੇਣ ਤਾਂ ਮੰਤਰੀ ਜੀ ਦਾ ਬਹੁਤ ਬਹੁਤ ਧੰਨਵਾਦ ਕਰਾਂਗਾ।

----

## ਕੋਹਾੜਾ ਤੋਂ ਸਾਹਨੇਵਾਲ ਸੜਕ ਦੀ ਮੁਰੰਮਤ

***1467. ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੋਹਾੜਾ ਤੋਂ ਸਾਹਨੇਵਾਲ (ਜ਼ਿਲ੍ਹਾ ਲੁਧਿਆਣਾ) ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸ਼੍ਰੀਮਾਨ ਜੀ, ਜੀ ਹਾਂ, ਕੋਹਾੜਾ ਤੋਂ ਸਾਹਨੇਵਾਲ ਸੜਕ ਦੀ ਮੁਰੰਮਤ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸੜਕ ਦੀ ਕੁੱਲ ਲੰਬਾਈ 4.80 ਕਿਲੋਮੀਟਰ ਹੈ ਅਤੇ ਇਹ 7.00 ਮੀਟਰ ਚੌੜੀ ਹੈ। ਇਸ ਸੜਕ ਨੂੰ ਸੀ.ਆਰ.ਐਫ.ਸਕੀਮ ਅਧੀਨ ਰਿਪੇਅਰ ਕਰਨ ਲਈ, ਇਸ ਸਾਲ ਦੇ ਪ੍ਰੋਗਰਾਮ ਵਿੱਚ ਸ਼ਾਮਲ ਕਰਕੇ ਮਨਜ਼ੂਰੀ ਲਈ ਭਾਰਤ ਸਰਕਾਰ ਨੂੰ ਭੇਜਿਆ ਜਾ ਰਿਹਾ ਹੈ ਅਤੇ ਭਾਰਤ ਸਰਕਾਰ ਤੋਂ ਮਨਜ਼ੂਰੀ ਪ੍ਰਾਪਤ ਹੋਣ ਤੇ ਕੰਮ ਕਰਵਾ ਦਿੱਤਾ ਜਾਵੇਗਾ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਜਿਥੋਂ ਤੱਕ ਇਸ ਸੜਕ ਦਾ ਤਾਅਲੁੱਕ ਹੈ, ਇਸ ਦਾ ਭਾਰਤ ਸਰਕਾਰ ਨਾਲ ਕੋਈ ਸਬੰਧ ਨਹੀਂ ਹੈ। ਇਹ ਸਿਰਫ ਟਾਈਮ ਲੰਘਾਉਣ ਦੀਆਂ ਗੱਲਾਂ ਹਨ। ਇਹ ਕੇਵਲ ਤੇ ਕੇਵਲ ਚਾਰ ਕਿਲੋਮੀਟਰ

ਲੰਬੀ ਸੜਕ ਹੈ। ਦੂਸਰੀ ਗੱਲ, ਸਾਰਾ ਪੰਜਾਬ ਇਸ ਰੋਡ ਤੋਂ ਲੰਘਦਾ ਹੈ ਕਿਉਂਕਿ ਇਹ ਚੰਡੀਗੜ੍ਹ ਅਤੇ ਦਿੱਲੀ ਰੋਡ ਨੂੰ ਮਿਲਾਉਂਦੀ ਹੈ। ਇਸ ਕਰਕੇ ਇਸ ਨੂੰ ਦੂਜੇ ਫੰਡਾਂ ਵਾਲੇ ਪਾਸੇ ਨਾ ਲੈ ਕੇ ਜਾਣ। ਇਹ ਪੀ.ਡਬਲਿਊ.ਡੀ. ਦੀ ਰੋਡ ਹੈ ਅਤੇ ਇਸ ਨੂੰ ਜਲਦੀ ਬਣਾਉਣ ਦੀ ਕੋਸ਼ਿਸ਼ ਕਰਨ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਇਹ ਆਪ ਇਸ ਮਹਿਕਮੇ ਦੇ ਵਜ਼ੀਰ ਰਹੇ ਹਨ, ਜੇਕਰ ਇਸ 4.80 ਕਿਲੋਮੀਟਰ ਸੜਕ ਜਿਹੜੀ ਕਿ ਇਨ੍ਹਾਂ ਦੇ ਹਲਕੇ ਨਾਲ ਸਬੰਧਿਤ ਹੈ, ਜੇਕਰ ਉਸ ਦੀ ਹਾਲਤ ਇੰਨੀ ਮਾੜੀ ਹੈ ਤਾਂ ਇਸ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਸਰਕਾਰ ਨੇ ਕਿਹੋ ਜਿਹਾ ਕੰਮ ਕੀਤਾ ਹੈ।(ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਜਿਥੋਂ ਤੱਕ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਇਹ ਭਾਰਤ ਸਰਕਾਰ ਨਾਲ ਸਬੰਧਿਤ ਨਹੀਂ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਿਸੇ ਵੀ ਸੜਕ ਨੂੰ ਜੇਕਰ ਅਸੀਂ ਸੈਂਟਰਲ ਰੋਡ ਫੰਡ ਸਕੀਮ ਦੇ ਅਧੀਨ ਉਸ ਨੂੰ ਠੀਕ ਕਰਵਾਉਣਾ ਚਾਹੁੰਦੇ ਹਾਂ ਤਾਂ ਉਸ ਵਾਸਤੇ ਪੈਸਾ ਭਾਰਤ ਸਰਕਾਰ ਮਨਜ਼ੂਰ ਕਰਦੀ ਹੈ। ਸੂਬੇ ਦੀ ਸਰਕਾਰ ਪ੍ਰਾਜੈਕਟ ਬਣਾ ਕੇ ਭੇਜਦੀ ਹੈ ਅਤੇ ਜਦੋਂ ਪ੍ਰਾਜੈਕਟ ਬਣ ਕੇ ਜਾਂਦਾ ਹੈ ਤਾਂ ਉਸ ਵਿੱਚ ਕਈ ਰੋਡਜ਼ ਨੂੰ ਅਸੀਂ ਇਨਕਲੂਡ ਕਰ ਸਕਦੇ ਹਾਂ। ਇਨ੍ਹਾਂ ਨੇ ਤਾਂ ਕੇਵਲ 4.80 ਕਿਲੋਮੀਟਰ ਦੀ ਗੱਲ ਕੀਤੀ ਹੈ, ਜਿਹੜੀ ਇਨ੍ਹਾਂ ਦੇ ਹਲਕੇ ਨਾਲ ਸਬੰਧਿਤ ਹੈ ਅਤੇ ਕੋਹਾੜਾ ਤੋਂ ਸਾਹਨੇਵਾਲ ਤੱਕ ਹੈ ਪਰ ਇਸ ਸੜਕ ਦੀ ਟੋਟਲ ਲੰਬਾਈ 63.35 ਕਿਲੋਮੀਟਰ ਹੈ, ਇਹ ਮਾਛੀਵਾੜਾ ਤੋਂ ਲੈ ਕੇ ਹਲਵਾਰੇ ਤੱਕ ਦੀ ਸੜਕ ਹੈ ਜਿਸ ਦੇ ਉੱਤੇ 36 ਕਰੋੜ ਰੁਪਏ ਦੀ ਲਾਗਤ ਨਾਲ ਅਸੀਂ ਸੀ.ਆਰ.ਐਫ. ਵਿਚੋਂ ਮਨਜ਼ੂਰੀ ਵਾਸਤੇ ਭਾਰਤ ਦੀ ਸਰਕਾਰ ਨੂੰ ਕੇਸ ਭੇਜਿਆ ਹੋਇਆ ਹੈ ਤਾਂ ਕਿ ਸਮੁੱਚੇ ਪੰਜਾਬ ਦੇ ਲੋਕ ਜਿਹੜੇ ਉੱਥੋਂ ਲੰਘਦੇ ਹਨ, ਉਨ੍ਹਾਂ ਨੂੰ ਫਾਇਦਾ ਹੋ ਸਕੇ। (ਥੰਪਿੰਗ)

**ਸਰਦਾਰ ਜੈ ਕ੍ਰਿਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਰੋੜੀ ਸਾਹਿਬ, ਇਹ ਸਪੈਸੇਫਿਕ ਸਵਾਲ ਹੈ। ਇਹ ਢਿੱਲੋਂ ਸਾਹਿਬ ਦਾ ਸਵਾਲ ਹੈ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੰਤਰੀ ਸਾਹਿਬ ਬਿਲਕੁਲ ਗਲਤ ਕਹਿ ਰਹੇ ਹਨ। ਇਸ ਦਾ ਭਾਰਤ ਸਰਕਾਰ ਨਾਲ ਕੋਈ ਸਬੰਧ ਨਹੀਂ ਹੈ, ਇਸ ਤਰ੍ਹਾਂ ਤਾਂ ਤੁਸੀਂ ਜਿੰਨੇ ਮਰਜ਼ੀ ਕਾਗਜ਼ ਬਣਾ ਕੇ ਭਾਰਤ ਸਰਕਾਰ ਨੂੰ ਭੇਜੀ ਜਾਵੋ। ਦੂਜੀ ਗੱਲ ਇਹ ਹੈ ਕਿ ਇਸ ਸੜਕ ਦੀ ਰਿਪੇਅਰ ਸਾਲ 2017 ਵਿੱਚ ਹੋਣੀ ਸੀ। ਇਹ ਸੜਕ ਪੰਜ ਸਾਲ ਤੱਕ ਟਾੱਪ ਦੀ ਸੜਕ ਬਣੀ ਰਹੀ ਹੈ। ਜਿਹੜੇ ਵੀ ਲੋਕ ਉੱਥੇ ਲੰਘਦੇ

ਰਹੇ ਹਨ, ਉਨ੍ਹਾਂ ਸਭ ਨੂੰ ਪਤਾ ਹੈ ਕਿ ਇਸ ਸੜਕ ਤੇ ਕੋਈ ਇੱਕ ਵੀ ਟੋਆ ਨਹੀਂ ਸੀ। ਇਨ੍ਹਾਂ ਨੂੰ ਦੋ ਸਾਲ ਹੋ ਗਏ ਹਨ ਪ੍ਰੰਤੂ ਅੱਜ ਉੱਥੇ 8-8 ਫੁੱਟ ਡੂੰਘੇ ਟੋਏ ਪਏ ਹੋਏ ਹਨ। ਦੂਸਰੀ ਗੱਲ, ਇਸ ਨੂੰ ....

**(ਕੁਝ ਅਵਾਜ਼ਾਂ :** ਇਹ ਡੇਢ ਸਾਲ ਵਿਚ ਹੀ ਟੁੱਟ ਗਈ?)

**ਮਾਨਯੋਗ ਸਪੀਕਰ :** ਪਲੀਜ਼, ਕੁਮੈਂਟਰੀ ਨਾ ਕਰੋ। ਬੈਠੋ ਜੀ। ਨੋ ਕੁਮੈਂਟਰੀ, ਪਲੀਜ਼। ਢਿੱਲੋਂ ਸਾਹਿਬ ਦਾ ਸਵਾਲ ਹੈ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਇਸ ਸੜਕ ਬਣੀ ਨੂੰ ਸੱਤ ਸਾਲ ਹੋ ਗਏ ਸੀ । ਇਸ ਨੇ 2017 ਵਿੱਚ ਰਿਪੇਅਰ ਲਈ ਡਿਊ ਹੋਣਾ ਸੀ।

**ਮਾਨਯੋਗ ਸਪੀਕਰ :** ਢਿੱਲੋਂ ਜੀ, ਡਿਸਕਸ਼ਨ ਨਹੀਂ। ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਇਸ ਸੜਕ ਬਣੀ ਨੂੰ ਸੱਤ ਸਾਲ ਹੋ ਗਏ ਸੀ ਅਤੇ ਇਹ 2017 ਵਿੱਚ ਰਿਪੇਅਰ ਲਈ ਡਿਊ ਸੀ। ਇੱਥੇ ਪੰਜਾਬ ਦੀ ਸਭ ਤੋਂ ਵੱਡੀ ਸਾਹਨੇਵਾਲ ਦਾਣਾ ਮੰਡੀ ਹੈ, ਦੋ ਮਹੀਨੇ ਤੱਕ ਜ਼ੀਰੀ ਦਾ ਸੀਜ਼ਨ ਆਉਣਾ ਹੈ। ਲੋਕ ਉੱਥੋਂ ਕਿਵੇਂ ਲੰਘਣਗੇ? ਉੱਥੋਂ ਦੀ ਟਰਾਲੀਆਂ ਕਿਵੇਂ ਲੰਘਣਗੀਆਂ? ਹੁਣ ਉੱਥੋਂ ਸਾਈਕਲ ਵੀ ਨਹੀਂ ਲੰਘਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਰਿਪੇਅਰ ਕਦੋਂ ਕਰੋਗੇ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੰਤਰੀ ਜੀ ਨੇ ਇੰਨੀ ਮਾੜੀ ਸੜਕ ਬਣਾਈ ਸੀ ਕਿ ਡੇਢ ਸਾਲ ਵਿਚ ਹੀ ਟੁੱਟ ਗਈ। ਚੰਗੀ ਬਣਾ ਦੇਣੀ ਸੀ, ਡੇਢ ਸਾਲ ਵਿਚ ਹੀ ਕਿਉਂ ਟੁੱਟ ਗਈ? (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਬੈਠੋ ਜੀ। (ਵਿਘਨ) ਵੜਿੰਗ ਜੀ, ਪਲੀਜ਼, ਬੈਠੋ।

**ਮੰਤਰੀ :** ਸਰ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਹ ਸੜਕ ਇਸ ਤੋਂ ਪਹਿਲਾਂ ਮਈ ਦੇ ਮਹੀਨੇ ਵਿੱਚ ਸਾਲ 2012 ਵਿੱਚ ਬਣੀ ਸੀ। ਉਸ ਵੇਲੇ ਇਸ ਵਿਭਾਗ ਦੇ ਮਾਨਯੋਗ ਮੰਤਰੀ ਸ਼ਾਇਦ ਇਹ ਹੋਣੇ ਹਨ ਜਾਂ ਫਿਰ ਇਨ੍ਹਾਂ ਦੇ ਕੋਈ ਕੁਲੀਗ ਹੋਣੇ ਹਨ। ਪੰਜਾਬ ਵਿਚ ਪਿਛਲੇ ਇੱਕ ਸਾਲ ਤੇ ਪੰਜ ਮਹੀਨੇ ਪਹਿਲਾਂ ਹੀ ਕਾਂਗਰਸ ਦੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਹੈ। ਇਨ੍ਹਾਂ ਨੇ ਲਿੰਕ ਰੋਡਜ਼ ਅਤੇ ਮੰਡੀਆਂ ਦੀ ਗੱਲ ਕੀਤੀ ਹੈ। ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਆਉਣ ਤੋਂ ਸਭ ਤੋਂ ਪਹਿਲਾਂ...(ਵਿਘਨ)(ਸ਼ੋਰ)

**(ਕੁਝ ਅਵਾਜ਼ਾਂ :** ਹੁਣ ਰਿਪੇਅਰ ਕਰ ਦਿਉ।)

**ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸੜਕਾਂ ਛੇ ਸਾਲ ਤੋਂ ਬਾਅਦ ਰਿਪੇਅਰ ਲਈ ਡਿਊ ਹੋ ਜਾਂਦੀਆਂ ਹਨ, ਇਨ੍ਹਾਂ ਦੇ ਵੇਲੇ ਵਿੱਚ ਉਹ ਸੜਕਾਂ ਵੀ ਨਹੀਂ ਬਣੀਆਂ ਸੀ ਅਤੇ ਨਾ ਹੀ ਉਨ੍ਹਾਂ ਦੀ ਮੁਰੰਮਤ ਹੋਈ ਸੀ। ਅਸੀਂ ਸਭ ਤੋਂ ਪਹਿਲਾਂ ਲਿੰਕ ਰੋਡਜ਼ ਦੇ ਉਪਰ ਜਿਹੜਾ ਪ੍ਰੋਗਰਾਮ ਚਾਲੂ ਕੀਤਾ ਹੈ, ਜਿਸ ਰਾਹੀਂ 16000 ਕਿਲੋਮੀਟਰ ਤੇ 2000 ਕਰੋੜ ਰੁਪਿਆ, ਸਾਡੇ ਮੰਡੀ ਬੋਰਡ ਦੇ ਰਾਹੀਂ ਇੱਕ ਡਿਪਾਰਟਮੈਂਟ ਦੁਆਰਾ ਖਰਚ ਕੀਤਾ ਜਾ ਰਿਹਾ ਹੈ, ਇਹ ਲਿੰਕ ਰੋਡਜ਼ ਵਾਸਤੇ ਹੈ ਤਾਂ ਕਿ ਕਿਸਾਨਾਂ ਨੂੰ ਮੰਡੀਆਂ ਵਿਚ ਜਾਣ ਵਿਚ ਦਿੱਕਤ ਨਾ ਆ ਸਕੇ। ਜਿਥੋਂ ਤੱਕ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਭਾਰਤ ਦੀ ਸਰਕਾਰ ਨੂੰ ਪ੍ਰੋਜੈਕਟ ਨਹੀਂ ਭੇਜੇ ਜਾਂਦੇ, ਮੈਂ ਮਾਨਯੋਗ ਮੈਂਬਰ ਸਾਹਿਬ, ਨੂੰ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸੜਕਾਂ ਦੀਆਂ ਸਕੀਮਾਂ ਹਨ, ਚਾਹੇ ਉਹ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੇ ਤਹਿਤ ਹੋਣ, ਚਾਹੇ ਨੈਸ਼ਨਲ ਹਾਈਵੇਅ ਦੇ ਤਹਿਤ ਹੋਣ, ਚਾਹੇ ਸੈਂਟਰਲ ਰੋਡ ਫੰਡ ਦੇ ਤਹਿਤ ਹੋਣ, ਚਾਹੇ ਉਹ ਪੰਜਾਬ ਦੇ ਨਾਲ ਸਬੰਧਿਤ ਸੜਕਾਂ ਹੋਣ, ਬਹੁਤ ਸਾਰੇ ਮਹਿਕਮੇ ਜਾਂ ਸੜਕਾਂ ਦਾ ਪੈਸਾ ਭਾਰਤ ਸਰਕਾਰ ਦੇ ਵਿਚੋਂ ਸ਼ੇਅਰਿੰਗ ਦੇ ਤੌਰ ਤੇ ਵੀ ਆਉਂਦਾ ਹੈ। ਕਿਤੇ ਨਬਾਰਡ ਦੇ ਵਿਚੋਂ 20% ਦੀ ਫੰਡਿੰਗ ਹੁੰਦੀ ਹੈ, ਕਿਤੇ 40% ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੇ ਤਹਿਤ ਫੰਡਿੰਗ ਹੁੰਦੀ ਹੈ। ਇਸ ਕਰਕੇ ਮੈਂਬਰ ਸਾਹਿਬ ਦਾ ਇਹ ਕਹਿਣਾ ਕਿ ਕੇਂਦਰ ਵਿਚ ਭੇਜਣ ਵਾਸਤੇ ਇਸ ਦੀ ਕੋਈ ਗੱਲ ਨਹੀਂ ਬਣਦੀ, ਮੈਂ ਸਮਝਦਾ ਹਾਂ ਕਿ ਇਹ ਗੱਲ ਗਲਤ ਹੈ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹੁਣ ਝੋਨੇ ਦਾ ਸੀਜ਼ਨ ਆ ਰਿਹਾ ਹੈ। ਉਥੇ ਫਿਲਹਾਲ ਪੈਚ ਵਰਕ ਹੀ ਕਰਵਾ ਦਿਉ।

**ਮਾਨਯੋਗ ਸਪੀਕਰ :** ਢਿੱਲੋਂ ਸਾਹਿਬ, ਤੁਸੀਂ ਆਪਣੀ ਗੱਲ ਕਹਿ ਲਈ ਹੈ। ਤੁਸੀਂ ਬੈਠੋ। ਅਗਲਾ ਸਵਾਲ

-----

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1457**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

## ਪਿੰਡ ਧੰਨੋਵਾਲੀ, ਜ਼ਿਲ੍ਹਾ ਜਲੰਧਰ ਵਿੱਚ 20 ਬੈੱਡਾਂ ਦਾ ਹਸਪਤਾਲ ਚਾਲੂ ਕਰਨ ਬਾਰੇ

***1391. ਸ਼੍ਰੀ ਰਜਿੰਦਰ ਬੇਰੀ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਧੰਨੋਵਾਲੀ ਵਿੱਚ 20 ਬੈੱਡਾਂ ਦੇ ਹਸਪਤਾਲ ਲਈ ਬਿਲਡਿੰਗ ਤਿਆਰ ਹੋ ਚੁੱਕੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਿੰਨੇ ਕੁ ਸਮੇਂ ਵਿੱਚ ਚਾਲੂ ਕੀਤਾ ਜਾਵੇਗਾ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀਮਾਨ ਜੀ, ਜੀ ਹਾਂ, ਬਿਲਡਿੰਗ ਬਣ ਕੇ ਤਿਆਰ ਹੈ ਅਤੇ ਲੋੜੀਂਦੇ ਸਟਾਫ ਦੀ ਭਰਤੀ ਦੀ ਪ੍ਰਕਿਰਿਆ ਚਲ ਰਹੀ ਹੈ ਜਿਸ ਦੇ ਪੂਰਨ ਹੁੰਦੇ ਹੀ ਪ੍ਰਾਇਮਰੀ ਹੈਲਥ ਸੈਂਟਰ ਧੰਨੋਵਾਲੀ ਨੂੰ ਚਾਲੂ ਕਰ ਦਿੱਤਾ ਜਾਵੇਗਾ।

**ਸ਼੍ਰੀ ਰਜਿੰਦਰ ਬੇਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਖਾਸ ਤੌਰ ਤੇ ਜਿਹੜੇ ਗਰੀਬ ਇਨਸਾਨ ਹਨ, ਅੱਜ ਦੇ ਯੁੱਗ ਵਿੱਚ ਉਨ੍ਹਾਂ ਨੂੰ ਇਲਾਜ ਕਰਵਾਉਣਾ ਬਹੁਤ ਮੁਸ਼ਕਲ ਹੈ। ਅੱਜ ਵੱਡੇ ਵੱਡੇ ਪ੍ਰਾਈਵੇਟ ਹਸਪਤਾਲ ਬਣਦੇ ਜਾ ਰਹੇ ਹਨ, ਜਿੱਥੇ ਦਵਾਈਆਂ ਵੀ ਬਹੁਤ ਮਹਿੰਗੀਆਂ ਮਿਲਦੀਆਂ ਹਨ ਅਤੇ ਕਮਰੇ ਵੀ ਮਹਿੰਗੇ ਮਿਲਦੇ ਹਨ। ਮੇਰੀ ਬੇਨਤੀ ਹੈ ਕਿ ਜਿਹੜੇ ਸਰਕਾਰੀ ਹਸਪਤਾਲ ਬੰਦ ਪਏ ਹਨ, ਉਨ੍ਹਾਂ ਨੂੰ ਫੌਰੀ ਤੌਰ ਤੇ ਚਾਲੂ ਕਰੀਏ। ਜਿਹੜੇ ਸਰਕਾਰੀ ਹਸਪਤਾਲ....

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

-----

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਲੁਧਿਆਣਾ ਸ਼ਹਿਰ ਦੇ ਵਧੇਰੇ ਉਦਯੋਗਾਂ ਵਾਲੇ ਖੇਤਰਾਂ ਨੂੰ ਉਦਯੋਗਿਕ ਖੇਤਰਾਂ ਵਜੋਂ ਘੋਸ਼ਿਤ ਕਰਨਾ

***1455. ਸ਼੍ਰੀ ਸੁਰਿੰਦਰ ਕੁਮਾਰ ਡਾਵਰ :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਲੁਧਿਆਣਾ ਸ਼ਹਿਰ ਦੇ ਮਾਸਟਰ ਪਲਾਨ ਦੀ ਸਮੀਖਿਆ ਕਰਨ ਲਈ ਵਿਚਾਰ ਕਰੇਗੀ ਤਾਂ ਜੋ 80% ਤੋਂ 85% ਉਦਯੋਗਾਂ

[ ਸ਼੍ਰੀ ਸੁਰਿੰਦਰ ਕੁਮਾਰ ਡਾਵਰ ]

ਵਾਲੇ ਖੇਤਰਾਂ ਨੂੰ ਉਦਯੋਗਿਕ ਖੇਤਰਾਂ ਵਜੋਂ ਘੋਸ਼ਿਤ ਕੀਤਾ ਜਾ ਸਕੇ; ਜੇਕਰ ਅਜਿਹਾ ਹੈ ਤਾਂ ਇਸ ਸਬੰਧੀ ਪ੍ਰਸਤਾਵ ਦੇ ਵੇਰਵੇ ਕੀ ਹਨ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, ਨਹੀਂ ਜੀ।

------

## ਪੰਜਾਬੀ ਮਾਸਿਕ ਰਸਾਲਾ 'ਸਾਡੇ ਪਿੰਡ' ਬੰਦ ਕਰਨ ਬਾਰੇ

***1477. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ 'ਸਾਡੇ ਪਿੰਡ' ਨਾਮ ਥੱਲੇ ਪੰਜਾਬੀ ਮਾਸਿਕ ਰਸਾਲਾ ਸਾਲ 2013 ਵਿੱਚ ਛਾਪਣਾ ਸ਼ੁਰੂ ਕੀਤਾ ਗਿਆ ਸੀ ਜਿਸ ਰਾਹੀਂ ਪੰਜਾਬ ਸਰਕਾਰ ਅਤੇ ਪੰਚਾਇਤ ਵਿਭਾਗ ਦੀਆਂ ਸਕੀਮਾਂ ਅਤੇ ਮਹੱਤਵਪੂਰਨ ਫੈਸਲਿਆਂ, ਸਿਹਤ, ਸਾਹਿਤ, ਖੇਡਾਂ, ਵਿਰਾਸਤ ਅਤੇ ਖੇਤੀਬਾੜੀ ਆਦਿ ਸਬੰਧੀ ਜਾਣਕਾਰੀ ਦਿੱਤੀ ਜਾਂਦੀ ਸੀ।

(ਅ) ਕੀ ਇਹ ਵੀ ਠੀਕ ਹੈ ਕਿ ਪੰਜਾਬ ਸਰਕਾਰ ਨੇ ਇਹ ਪੰਜਾਬੀ ਮਾਸਿਕ ਰਸਾਲਾ ਹੁਣ ਨਾ ਛਾਪਣ ਦਾ ਫੈਸਲਾ ਕੀਤਾ ਹੈ? ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਜਦੋਂ ਕਿ ਪਾਠਕਾਂ ਤੋਂ 360 ਰੁਪਏ ਸਲਾਨਾ ਚੰਦਾ ਲੈਣ ਕਰਕੇ ਇਹ ਰਸਾਲਾ ਆਪਣਾ ਖਰਚਾ ਖੁਦ ਚੁੱਕਦਾ ਸੀ।

(ੲ) ਕੀ ਇਸ ਦੀ ਛਪਾਈ ਬੰਦ ਕਰਨ ਵਾਲਾ ਫੈਸਲਾ ਪੰਜਾਬੀ ਭਾਸ਼ਾ ਦੀਆਂ ਜੜ੍ਹਾਂ ਵੱਢਣ ਵਾਲਾ ਨਹੀਂ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ,

(ੳ) ਇਹ ਠੀਕ ਹੈ ਕਿ 'ਸਾਡੇ ਪਿੰਡ' ਨਾਮ ਥੱਲੇ ਪੰਜਾਬੀ ਮਾਸਿਕ ਰਸਾਲਾ ਸਾਲ 2013 ਵਿੱਚ ਛਾਪਣਾ ਸ਼ੁਰੂ ਕੀਤਾ ਗਿਆ ਸੀ, ਜਿਸ ਰਾਹੀਂ ਪੰਜਾਬ ਸਰਕਾਰ ਅਤੇ ਪੰਚਾਇਤ ਵਿਭਾਗ ਦੀਆਂ ਸਕੀਮਾਂ ਅਤੇ ਮਹੱਤਵਪੂਰਨ ਫੈਸਲਿਆਂ, ਸਿਹਤ, ਸਾਹਿਤ, ਖੇਡਾਂ, ਵਿਰਾਸਤ ਅਤੇ ਖੇਤੀਬਾੜੀ ਆਦਿ ਸਬੰਧੀ ਜਾਣਕਾਰੀ ਦਿੱਤੀ ਜਾਂਦੀ ਹੈ।

(ਅ) ਪੰਜਾਬ ਸਰਕਾਰ ਨੇ ਇਹ ਪੰਜਾਬੀ ਮਾਸਿਕ ਰਸਾਲਾ ਆਰਜ਼ੀ ਤੌਰ ਤੇ ਬੰਦ ਕਰਨ ਦਾ ਫੈਸਲਾ ਇਸ ਲਈ ਲਿਆ ਹੈ ਕਿਉਂਕਿ ਇਸ ਰਸਾਲੇ ਦੀ ਛਪਾਈ ਲਈ ਸਾਰੀਆਂ ਪੰਚਾਇਤਾਂ ਤੋਂ 360 ਰੁਪਏ ਪ੍ਰਤੀ ਕਾਪੀ ਸਾਲਾਨਾ ਦੀ ਦਰ ਨਾਲ ਫੰਡ ਇਕੱਠਾ ਕਰਕੇ ਇਸ ਮੈਗਜ਼ੀਨ ਦਾ ਖਰਚਾ ਕੀਤਾ ਜਾਂਦਾ ਸੀ, ਪਰੰਤੂ ਪਿਛਲੇ ਕੁਝ ਸਮੇਂ ਤੋਂ ਬਹੁਤ ਸਾਰੇ ਜ਼ਿਲ੍ਹਿਆਂ ਨੇ ਆਪਣੀਆਂ ਪੰਚਾਇਤਾਂ ਅਨੁਸਾਰ ਬਣਦੇ ਫੰਡ

ਭੇਜਣੇ ਬੰਦ ਕਰ ਦਿੱਤੇ ਸਨ, ਜਿਸ ਕਾਰਨ ਇਸ ਮੈਗਜ਼ੀਨ ਦਾ ਖਰਚਾ ਪੂਰਾ ਨਹੀਂ ਸੀ ਹੋ ਰਿਹਾ। ਸੋ, ਸਰਕਾਰ ਵੱਲੋਂ ਫੰਡਾਂ ਦੀ ਘਾਟ ਹੋਣ ਕਾਰਨ ਇਹ ਮੈਗਜ਼ੀਨ ਬੰਦ ਕਰ ਦਿੱਤਾ ਗਿਆ ਹੈ।

(ੲ) ਪੰਜਾਬੀ ਭਾਸ਼ਾ ਨੂੰ ਹੋਰ ਪ੍ਰਫੁਲਿਤ ਕਰਨ ਲਈ ਵਿਭਾਗ ਵਚਨਬੱਧ ਹੈ। ਜਿਵੇਂ ਹੀ ਮੈਗਜ਼ੀਨ ਦੀ ਲਾਗਤ ਪੂਰੀ ਕਰਨ ਸਬੰਧੀ ਕੋਈ ਉਚਿਤ ਉਪਰਾਲਾ ਸੰਭਵ ਹੋ ਜਾਵੇਗਾ ਤਾਂ ਇਹ ਮੈਗਜ਼ੀਨ ਜਲਦ ਹੀ ਮੁੜ ਸ਼ੁਰੂ ਕਰ ਦਿੱਤਾ ਜਾਵੇਗਾ। ਸਰਕਾਰ ਵਚਨਬੱਧ ਹੈ ਕਿ ਇਹ ਮੈਗਜ਼ੀਨ ਜਦੋਂ ਵੀ ਦੁਬਾਰਾ ਸ਼ੁਰੂ ਕੀਤਾ ਜਾਵੇਗਾ, ਮੁੜ ਪੰਜਾਬੀ ਭਾਸ਼ਾ ਵਿੱਚ ਹੀ ਛਾਪਿਆ ਜਾਵੇਗਾ।

-----

## ਜ਼ਿਲ੍ਹਾ ਮੋਗਾ ਦੇ ਪਿੰਡ ਬੁਰਜ ਹਮੀਰਾ ਅਤੇ ਗਾਜੀਆਣਾ ਤੋਂ ਮੋਗਾ ਲਈ ਬੱਸ ਸੇਵਾ ਮੁੜ ਚਾਲੂ ਕਰਨਾ

***1401. ਸਰਦਾਰ ਮਨਜੀਤ ਸਿੰਘ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮੋਗਾ ਦੇ ਪਿੰਡ ਬੁਰਜ ਹਮੀਰਾ ਅਤੇ ਗਾਜੀਆਣਾ ਤੋਂ ਮੋਗਾ ਲਈ ਬੱਸ ਸੇਵਾ ਬੰਦ ਪਈ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਸਰਵਿਸ ਨੂੰ ਮੁੜ ਚਲਾਉਣ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀਮਤੀ ਅਰੁਨਾ ਚੌਧਰੀ :** ਪੰਜਾਬ ਰੋਡਵੇਜ਼/ਪਨਬੱਸ ਪਾਸ ਬੁਰਜ ਹਮੀਰਾ ਅਤੇ ਗਾਜੀਆਣਾ ਤੋਂ ਮੋਗਾ ਲਈ ਰੂਟ ਪਰਮਿਟ ਨਹੀਂ ਹੈ। ਇਸ ਵੇਲੇ ਇਸ ਰੂਟ ਤੇ ਬੱਸ ਸੇਵਾ ਚਲਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

-----

## ਜ਼ਿਲ੍ਹਾ ਮੋਹਾਲੀ ਵਿੱਚ ਲਾਂਡਰਾ ਕਰਾਸਿੰਗ ਚੌਂਕ ਦੀ ਮੌਜੂਦਾ ਸਥਿਤੀ

***1485. ਸਰਦਾਰ ਗੁਰਪ੍ਰੀਤ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਜ਼ਿਲ੍ਹਾ ਮੋਹਾਲੀ ਵਿਚ ਲਾਂਡਰਾ ਕਰਾਸਿੰਗ ਚੌਂਕ (ਟੀ ਪੁਆਇੰਟ) ਦੇ ਵਿਸਥਾਰ/ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ?

(ਅ) ਇਸ ਚੌਂਕ ਤੇ ਭਾਰੀ ਆਵਾਜਾਈ ਨੂੰ ਸੁਖਾਲਾ ਕਰਨ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਕੀ ਹਨ?

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸ਼੍ਰੀਮਾਨ ਜੀ, (ੳ) ਜ਼ਿਲ੍ਹਾ ਮੋਹਾਲੀ ਵਿੱਚ ਲਾਂਡਰਾ ਕਰਾਸਿੰਗ ਚੌਂਕ (ਟੀ ਪੁਆਇੰਟ) ਦੇ ਦੋਵੇਂ ਪਾਸੇ ਸੜਕ ਨੂੰ ਚੌੜਾ ਕਰਨ ਦਾ 25.33 ਕਰੋੜ ਰੁਪਏ ਦਾ ਅਨੁਮਾਨ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਇਸ ਚੌਂਕ ਤੇ ਭਾਰੀ ਆਵਾਜਾਈ ਨੂੰ ਸੁਖਾਲਾ ਅਤੇ ਸੁਚਾਰੂ ਢੰਗ ਨਾਲ ਚਲਾਉਣ ਲਈ ਗਰੇਟਰ ਮੁਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ (ਗਮਾਡਾ) ਵੱਲੋਂ ਲਗਭਗ 16.00 ਲੱਖ ਰੁਪਏ ਦੀ ਲਾਗਤ ਨਾਲ ਸੈਕਰੋਨਾਈਜ਼ਡ ਟਰੈਫਿਕ ਸਿਗਨਲ ਲਗਾਏ ਗਏ ਹਨ । ਟਰੈਫਿਕ ਨੂੰ ਸੁਚਾਰੂ ਰੂਪ ਨਾਲ ਨਿਯਮਿਤ ਕਰਨ ਲਈ, ਲੋਕ ਨਿਰਮਾਣ ਵਿਭਾਗ (ਭ ਤੇ ਮ) ਵੱਲੋਂ ਲਗਭਗ 16.00 ਲੱਖ ਰੁਪਏ ਦੀ ਲਾਗਤ ਨਾਲ ਲਾਂਡਰਾ ਚੌਂਕ ਤੇ ਇੰਟਰਲਾਕਿੰਗ ਪੇਵਰ ਬਲਾਕ ਇੱਕ ਮਹੀਨੇ ਦੇ ਅੰਦਰ ਅੰਦਰ ਲਗਾਏ ਜਾ ਰਹੇ ਹਨ। ਬਰਸਾਤ ਦੇ ਮੌਸਮ ਦੌਰਾਨ ਪੈਂਦੇ ਖੱਡਿਆਂ ਦੀ ਲਗਾਤਾਰ ਮੁਰੰਮਤ ਕੀਤੀ ਜਾ ਰਹੀ ਹੈ।

-----

## ਰਣਜੀਤ ਐਵਿਨਿਊ, ਅੰਮ੍ਰਿਤਸਰ ਵਿਖੇ ਸਪੋਰਟਸ ਕੰਪਲੈਕਸ ਦੀ ਮੌਜੂਦਾ ਸਥਿਤੀ

***1463. ਸ਼੍ਰੀ ਸੁਨੀਲ ਦੱਤੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਣਜੀਤ ਐਵਿਨਿਊ, ਅੰਮ੍ਰਿਤਸਰ ਵਿਖੇ ਸਪੋਰਟਸ ਕੰਪਲੈਕਸ ਦੀ ਮੌਜੂਦਾ ਸਥਿਤੀ ਕੀ ਹੈ ਜਿਸ ਦੀ ਪਿਛਲੇ ਸਾਲ ਮੁੱਖ ਮੰਤਰੀ ਨੇ ਘੋਸ਼ਣਾ ਕੀਤੀ ਸੀ;

(ਅ) ਇਸ ਸਬੰਧ ਵਿਚ ਟੈਂਡਰ ਜਾਰੀ ਕਰਨ ਵਿਚ ਦੇਰੀ ਦਾ ਕੀ ਕਾਰਨ ਹੈ ਅਤੇ ਇਸ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਨਵਜੋਤ ਸਿੰਘ ਸਿੱਧੂ :** (ੳ) ਹਾਂ ਜੀ, ਮੁੱਖ ਮੰਤਰੀ ਪੰਜਾਬ ਜੀ ਨੇ 15 ਅਗਸਤ, 2017 ਨੂੰ ਅੰਮ੍ਰਿਤਸਰ ਵਿਖੇ ਸਪੋਰਟਸ ਕੰਪਲੈਕਸ ਦੀ ਉਸਾਰੀ ਦੀ ਘੋਸ਼ਣਾ ਕੀਤੀ ਸੀ। ਇਸ ਸਬੰਧੀ ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ ਵਲੋਂ ਪਹਿਲਾਂ ਹੀ "ਦੀ ਰਣਜੀਤ ਐਵਿਨਿਊ ਸਕੀਮ" ਦੇ ਈ-ਬਲਾਕ ਵਿਖੇ 26 ਏਕੜ ਜਗ੍ਹਾ ਵਿੱਚ ਸਪੋਰਟਸ ਸਟੇਡੀਅਮ ਦੀ ਉਸਾਰੀ ਕਰਨਾ ਪ੍ਰਵਾਨ ਕੀਤਾ ਹੋਇਆ ਹੈ। ਇਸ ਜ਼ਮੀਨ ਵਿਚੋਂ ਇਸ਼ਾਨ ਡਿਵੈਲਪਰ ਨੇ ਟਰੱਸਟ ਵੱਲੋਂ ਐਕੁਆਇਰ ਕੀਤੀ ਗਈ ਜ਼ਮੀਨ ਦੇ ਮਾਲਕਾਂ ਨਾਲ ਮਿਲੀਭੁਗਤ ਕਰਕੇ ਲਗਭਗ 3.5 ਏਕੜ ਜਗ੍ਹਾ ਦੀ ਰਜਿਸਟਰੀਆਂ ਆਪਣੇ ਨਾਮ ਕਰਵਾ ਲਈਆਂ ਅਤੇ ਲਗਭਗ 4.5 ਏਕੜ ਜਗ੍ਹਾ ਦੀ ਪਾਵਰ ਆਫ ਅਟਾਰਨੀ ਤੇ ਖਰੀਦ ਕਰ ਲਈ ਜਦ ਕਿ ਅਸਲ ਮਾਲਕਾਂ ਵੱਲੋਂ ਇਸ ਜ਼ਮੀਨ ਦਾ ਬਣਦਾ ਹੋਇਆ

ਮੁਆਵਜ਼ਾ, ਉਜਾੜਾ ਭੱਤਾ ਅਤੇ ਮਾਨਯੋਗ ਹਾਈ ਕੋਰਟ ਵਿਖੇ ਕੇਸ ਦਾਇਰ ਕਰਕੇ ਇਸ ਸਬੰਧੀ ਵਧਿਆ ਹੋਇਆ ਮੁਆਵਜ਼ਾ ਹਾਸਲ ਕਰ ਚੁੱਕੇ ਹਨ ਅਤੇ ਇਸ ਜ਼ਮੀਨ ਦੇ ਬਦਲੇ ਟਰੱਸਟ ਦਫਤਰ ਤੋਂ ਐਲ.ਡੀ.ਪੀ. ਪਲਾਟ ਵੀ ਹਾਸਲ ਕਰ ਚੁੱਕੇ ਹਨ। ਇਸ 8 ਏਕੜ ਜ਼ਮੀਨ ਦਾ ਕੇਸ ਸਿਵਲ ਜੱਜ, ਜੂਨੀਅਰ ਡਵੀਜ਼ਨ, ਅੰਮ੍ਰਿਤਸਰ ਵਿਖੇ ਚੱਲ ਰਿਹਾ ਹੈ। ਇਸ਼ਾਨ ਡਿਵੈਲਪਰ ਵੱਲੋਂ ਇਸ ਸਬੰਧੀ ਮਾਨਯੋਗ ਸਿਵਲ ਜੱਜ ਪਾਸੋਂ 8 ਏਕੜ ਵਿਚੋਂ 29 ਕਨਾਲ ਜਗ੍ਹਾ ਤੇ ਉਸਾਰੀ ਦਾ ਸਟੇਅ ਹਾਸਲ ਕੀਤਾ ਹੋਇਆ ਹੈ। ਇਸ 8 ਏਕੜ ਜ਼ਮੀਨ ਦਾ ਇੰਤਕਾਲ ਟਰੱਸਟ ਦੇ ਨਾਮ ਤੇ ਹੋ ਗਿਆ ਹੈ ਅਤੇ ਕਬਜ਼ਾ ਵੀ ਟਰੱਸਟ ਦਾ ਹੈ। ਇਸ ਮੁਤਾਬਿਕ ਹੀ ਟਰੱਸਟ ਦਫਤਰ ਵਲੋਂ ਸਟੇਡੀਅਮ ਦੀ ਪਲਾਨਿੰਗ ਕੀਤੀ ਜਾ ਰਹੀ ਹੈ। ਇਨ੍ਹਾਂ ਮਾਲਕਾਂ ਖਿਲਾਫ ਟਰੱਸਟ ਦਫਤਰ ਵੱਲੋਂ ਐਫ.ਆਈ.ਆਰ. ਦਰਜ ਕਰਨ ਲਈ ਵੀ ਕਮਿਸ਼ਨਰ ਆਫ ਪੁਲਿਸ, ਅੰਮ੍ਰਿਤਸਰ ਨੂੰ ਲਿਖਿਆ ਹੋਇਆ ਹੈ।

(ਅ) ਮਾਨਯੋਗ ਅਦਾਲਤ ਵਿਖੇ ਕੋਰਟ ਕੇਸ ਲੰਬਿਤ ਹੋਣ ਕਾਰਨ ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ ਵੱਲੋਂ ਟੈਂਡਰ ਲਗਾਉਣ ਸਬੰਧੀ ਕਾਰਵਾਈ ਨਹੀਂ ਆਰੰਭੀ ਗਈ। ਇਸ ਤੋਂ ਇਲਾਵਾ ਪਹਿਲੇ ਆਰਕੀਟੈਕਟ ਵੱਲੋਂ ਸਪੋਰਟਸ ਸਟੇਡੀਅਮ ਲਈ ਦਿੱਤੇ ਗਏ ਡਿਜ਼ਾਇਨ ਵਿਚ ਸਪੋਰਟਸ ਸਬੰਧੀ ਗਤੀਵਿਧੀਆਂ ਬਹੁਤ ਘੱਟ ਸਨ ਜਿਸ ਕਰਕੇ ਮੁੜ ਵਿਚਾਰ ਦੀ ਲੋੜ ਸੀ। ਸਪੋਰਟਸ ਸਟੇਡੀਅਮ ਦੇ ਬਦਲੇ ਸਪੋਰਟਸ ਕੰਪਲੈਕਸ ਦੀ ਵਰਤੋਂ ਲਈ ਚੀਫ ਆਰਕੀਟੈਕਟ ਪੰਜਾਬ ਰਾਹੀਂ ਨਵਾਂ ਡਿਜ਼ਾਇਨ ਤਿਆਰ ਕੀਤਾ ਜਾ ਰਿਹਾ ਹੈ ।

----

## UNSTARRED QUESTIONS AND ANSWERS

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 199****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

-----

## ਲੋਕ ਨਿਰਮਾਣ ਵਿਭਾਗ ਵਿੱਚ ਠੇਕੇਦਾਰਾਂ ਨੂੰ ਮੈਟੀਰੀਅਲ ਸਟੋਰ ਵਿੱਚੋਂ ਜਾਰੀ ਕਰਨਾ ਬੰਦ ਕਰਨਾ

**200. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਲੋਕ ਨਿਰਮਾਣ ਵਿਭਾਗ ਵੱਲੋਂ ਜੁਲਾਈ, 2004 ਵਿੱਚ ਠੇਕੇਦਾਰਾਂ ਨੂੰ ਸਟੋਰ ਵਿਚੋਂ ਮੈਟੀਰੀਅਲ ਜਾਰੀ ਕਰਨਾ ਬੰਦ ਕਰ ਦਿੱਤਾ ਗਿਆ ਸੀ

** ਡਿਬੇਟ ਦੇ ਪ੍ਰਿੰਟ ਹੋਣ ਤੱਕ ਇਸ ਪ੍ਰਸ਼ਨ ਦਾ ਜਵਾਬ ਪ੍ਰਾਪਤ ਨਹੀਂ ਹੋਇਆ।

ਜਿਸ ਕਰਕੇ ਮਕੈਨੀਕਲ ਸਟਾਫ ਪਾਸੋਂ ਕੋਈ ਕੰਮ ਨਹੀਂ ਕਰਵਾਇਆ ਜਾ ਰਿਹਾ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਵਿਹਲੇ ਬੈਠੇ ਸਟਾਫ ਨੂੰ ਸਾਲ 2004-05 ਤੋਂ ਹੁਣ ਤੱਕ ਕਿੰਨੀ ਤਨਖਾਹ ਅਤੇ ਹੋਰ ਭੱਤਿਆਂ ਦੀ ਸਾਲ-ਵਾਈਜ਼ ਅਦਾਇਗੀ ਕੀਤੀ ਗਈ ਹੈ;

(ੲ) ਸਾਲ 2004 ਤੋਂ ਹੁੱਣ ਤੱਕ 14 ਸਾਲ ਦੇ ਅਰਸੇ ਦੌਰਾਨ ਲੋਕ ਨਿਰਮਾਣ ਵਿਭਾਗ ਦੇ ਮਕੈਨੀਕਲ ਸਟਾਫ ਪਾਸੋਂ ਕੰਮ ਕਰਵਾਉਣ ਲਈ ਕਿਸੇ ਹੋਰ ਵਿੰਗ ਜਾਂ ਵਿਭਾਗ ਵਿਚ ਐਡਜਸਟ ਕਰਨ ਲਈ ਕਦਮ ਕਿਉਂ ਨਹੀਂ ਉਠਾਏ ਗਏ ਅਤੇ ਇਸ ਵਿੱਤੀ ਕੁਤਾਹੀ ਦੇ ਲਈ ਕੌਣ ਜ਼ਿੰਮੇਵਾਰ ਹੈ?

**ਸ਼੍ਰੀ ਵਿਜੈ ਇੰਦਰ ਸਿੰਗਲਾ :** ਸ਼੍ਰੀਮਾਨ ਜੀ,

(ੳ) ਠੇਕੇਦਾਰਾਂ ਨੂੰ ਸਟੋਰ ਵਿਚੋਂ ਮੈਟੀਰੀਅਲ ਜਾਰੀ ਕਰਨ ਦੀ ਕਾਰਵਾਈ ਸਬੰਧਿਤ ਸਿਵਲ ਮੰਡਲਾਂ ਵੱਲੋਂ ਕੀਤੀ ਜਾਂਦੀ ਸੀ। ਮਕੈਨੀਕਲ ਮੰਡਲਾਂ ਵੱਲੋਂ ਸਰਕਾਰੀ ਮਸ਼ੀਨਰੀ ਜਿਵੇਂ ਕਿ ਹਾਟ ਮਿਕਸ ਪਲਾਂਟ/ਪੇਵਰ ਫਿਨਿਸ਼ਰ/ਰੋਡ ਰੋਲਰ/ਜੀਪਾਂ ਕਾਰਾਂ ਆਦਿ ਦੀ ਖਰੀਦ, ਰਿਪੇਅਰ ਅਤੇ ਦੇਖਭਾਲ ਦਾ ਕੰਮ ਕੀਤਾ ਜਾਂਦਾ ਸੀ ਜੋ ਕਿ ਥਰੂ ਰੇਟ ਟੈਂਡਰ ਪ੍ਰਕ੍ਰਿਆ ਲਾਗੂ ਹੋਣ ਕਾਰਨ ਬੰਦ ਹੋ ਚੁੱਕਾ ਹੈ।

ਮਕੈਨੀਕਲ ਮੰਡਲਾਂ ਵੱਲੋਂ ਸੜਕਾਂ ਬਣਾਉਣ ਲਈ ਵਿਭਾਗੀ ਹਾਟ ਮਿਕਸ ਪਲਾਂਟਾਂ ਤੋਂ ਮੈਟੀਰੀਅਲ ਅਤੇ ਲੋੜੀਂਦੀ ਮਸ਼ੀਨਰੀ ਮੁਹੱਈਆ ਕਰਵਾਈ ਜਾਂਦੀ ਰਹੀ ਹੈ। ਉਸ ਉਪਰੰਤ ਵਿਭਾਗੀ ਮਸ਼ੀਨਰੀ ਪੁਰਾਣੀ ਹੋਣ ਕਾਰਨ ਅਤੇ ਠੇਕੇਦਾਰੀ ਸਿਸਟਮ ਲਾਗੂ ਹੋਣ ਕਰਕੇ ਵਿਭਾਗੀ ਹਾਟ ਮਿਕਸ ਪਲਾਂਟ ਅਤੇ ਸਬੰਧਿਤ ਮਸ਼ੀਨਰੀ ਦੀ ਵਰਤੋਂ ਨਹੀਂ ਹੋ ਸਕੀ।

ਵਿਭਾਗੀ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਵਰਕਸ਼ਾਪਾਂ ਵਿਚਲੇ ਸਟਾਫ ਨੂੰ, ਮਹਿਕਮੇ ਦੀਆਂ ਨਕਾਰਾ ਗੱਡੀਆਂ/ਮਸ਼ੀਨਰੀ ਅਤੇ ਸਟੋਰਾਂ ਦੇ ਨਿਪਟਾਰੇ ਸਬੰਧੀ ਕੇਸ ਤਿਆਰ ਕਰਨ ਅਤੇ ਮਹਿਕਮੇ ਦੀਆਂ ਚਾਲੂ ਹਾਲਤ ਦੀਆਂ ਗੱਡੀਆਂ ਦੀ ਰਿਪੇਅਰ ਆਦਿ ਲਈ ਵਰਤੋਂ ਵਿੱਚ ਲਿਆਂਦਾ ਜਾ ਰਿਹਾ ਹੈ। ਵਰਕਸ਼ਾਪਾਂ ਦੇ ਸਟਾਫ ਦੀ ਹਰੇਕ ਸਾਲ ਸੇਵਾ ਮੁਕਤੀ ਹੋਣ ਕਰਕੇ ਹੁਣ ਇੱਕ ਤਿਹਾਈ ਸਟਾਫ ਰਹਿ ਗਿਆ ਹੈ ਜੋ ਕਿ ਦਫਤਰੀ ਕੰਮਾਂ ਲਈ ਵਰਤਿਆ ਜਾ ਰਿਹਾ ਹੈ।

(ਅ) ਮਕੈਨੀਕਲ ਸਟਾਫ ਨੂੰ ਸਾਲ 2004-2005 ਤੋਂ ਹੁਣ ਤੱਕ ਭਾਵ 31-7-2018 ਤੱਕ ਕੰਮ ਕਰਦੇ ਕਰਮਚਾਰੀਆਂ ਨੂੰ ਦਿੱਤੀ ਗਈ ਤਨਖਾਹਾਂ ਅਤੇ ਹੋਰ ਭੱਤਿਆਂ ਦੀ ਸਾਲ-ਵਾਰ ਕੀਤੀ ਅਦਾਇਗੀ ਦੀ ਡੀਟੇਲ ਨੱਥੀ ਹੈ। **(ਪ੍ਰੋਫਾਰਮਾ ਏ)**

(ੲ) ਮਕੈਨੀਕਲ ਵਿੰਗ ਵੱਲੋਂ ਆਪਣੇ ਕੰਮ ਕਰਦੇ ਸਟਾਫ ਨੂੰ ਪੁਨਰਗਠਿਤ ਕਰਨ ਸਬੰਧੀ ਉੱਚ ਅਧਿਕਾਰੀਆਂ ਨਾਲ ਸਾਲ 2004 ਤੋਂ ਲਗਾਤਾਰ ਲਿਖਾ-ਪੜ੍ਹੀ ਕੀਤੀ ਗਈ ਹੈ। ਜਿਸ ਦੇ ਫਲਸਰੂਪ ਵਿਭਾਗ ਵੱਲੋਂ ਮਕੈਨੀਕਲ ਅਦਾਰੇ ਦੇ ਕੰਮ ਕਰਦੇ ਸਟਾਫ ਦੀ ਬਿਜਲੀ ਬਰਾਂਚ ਵਿੱਚ ਸੰਮਿਲਿਤ/ਪੁਨਰ ਨਿਯੋਜਨ ਕਰਨ ਲਈ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਇੱਕ ਨੀਤੀਗਤ ਫੈਸਲਾ ਹੈ। ਇਸ ਸਬੰਧੀ ਸਮਰੱਥ ਅਧਿਕਾਰੀ/ਸਰਕਾਰ ਵੱਲੋਂ ਅੰਤਿਮ ਫੈਸਲਾ ਲਿਆ ਜਾਣਾ ਹੈ। ਇਸ ਸਬੰਧੀ ਕੋਈ ਵੀ ਵਿਅਕਤੀ ਵਿਸ਼ੇਸ਼ ਜ਼ਿੰਮੇਵਾਰ ਨਹੀਂ ਹੈ।

PERFORMA 'A'

Revised Year wise Detail of Pay and other allowances of Mechanical staff with effect from 2004-05 to 31-07-2018

| Sr. No. | Financial Year | Mechanical Circle Patiala | Mechanical Divn. Patiala | Mechanical Divn. Jalandhar | Mechanical Divn. Ferozepur | Total |
|---|---|---|---|---|---|---|
| 1 | 2004-05 | 4870230 | 1234052 | 5540000 | 8310401 | 19954683 |
| 2 | 2005-06 | 5203370 | 15396164 | 5465157 | 6932514 | 32997205 |
| 3 | 2006-07 | 5251708 | 15407342 | 17012181 | 6704160 | 44375391 |
| 4 | 2007-08 | 5223160 | 16178146 | 17849640 | 6748117 | 45999063 |
| 5 | 2008-09 | 4377967 | 16294897 | 16179311 | 6352091 | 43204266 |
| 6 | 2009-10 | 5605664 | 18908549 | 19119501 | 7981658 | 51615372 |
| 7 | 2010-11 | 6410761 | 21834408 | 20445992 | 9025733 | 57716894 |
| 8 | 2011-12 | 7180762 | 25012134 | 24754638 | 10147074 | 67094608 |
| 9 | 2012-13 | 7397806 | 26119204 | 23820598 | 9892177 | 67229785 |
| 10 | 2013-14 | 9373045 | 27211100 | 23026926 | 8746993 | 68358064 |
| 11 | 2014-15 | 9934596 | 27202533 | 20476727 | 8988958 | 66602814 |
| 12 | 2015-16 | 10151834 | 29593519 | 20170233 | 8836048 | 68751634 |
| 13 | 2016-17 | 10529570 | 27362817 | 20313380 | 9940918 | 68146685 |
| 14 | 2017-18 | 10342639 | 29262780 | 20807226 | 10772305 | 71184950 |
| 15 | 2018-19 upto 31-7-18 | 3287489 | 9362695 | 8493573 | 862567 | 22006324 |
| | Total | 105140601 | 306380340 | 263475083 | 120241714 | 795237738 |

**Rs. 79.52 Crore**

----

## ਨਗਰ ਨਿਗਮ, ਬਠਿੰਡਾ ਦੀ ਹਦੂਦ ਅੰਦਰ ਇਮਾਰਤਾਂ ਦੀ ਗੈਰ ਕਾਨੂੰਨੀ ਉਸਾਰੀ ਬਾਰੇ

**201. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਨਗਰ ਨਿਗਮ ਬਠਿੰਡਾ ਦੀ ਹਦੂਦ ਅੰਦਰ ਕਰੀਬ 250 ਇਮਾਰਤਾਂ ਦੀ ਉਸਾਰੀ ਗੈਰ ਕਾਨੂੰਨੀ ਹੈ ਜਿਨ੍ਹਾਂ ਵਿੱਚੋਂ ਕਈਆਂ ਨੂੰ ਨਗਰ ਨਿਗਮ ਐਕਟ, 1976 ਦੀ ਧਾਰਾ 269, 270 ਅਧੀਨ ਗਿਰਾਉਣ ਲਈ ਸਾਲ 2012 ਵਿੱਚ ਨੋਟਿਸ ਵੀ ਜਾਰੀ ਕੀਤੇ ਗਏ ਸਨ, ਪਰ ਮੋਟੀ ਰਿਸ਼ਵਤ ਲੈ ਕੇ ਕਾਰਵਾਈ ਨਹੀਂ ਕੀਤੀ ਗਈ;

(ਅ) ਕੀ ਇਹ ਠੀਕ ਹੈ ਕਿ ਨਗਰ ਨਿਗਮ, ਬਠਿੰਡਾ ਵੱਲੋਂ ਡਿਪਟੀ ਕਮਿਸ਼ਨਰ, ਬਠਿੰਡਾ ਨੂੰ ਪੱਤਰ ਨੰਬਰ 124/ਬੀ ਮਿਤੀ 10.04.2012 ਰਾਹੀਂ ਗੁੰਮਰਾਹ ਕਰੂ ਰਿਪੋਰਟ ਭੇਜੀ ਗਈ ਕਿ ਗਲੀ ਨੰਬਰ 2 ਬੀ, ਬੀਬੀਵਾਲਾ ਰੋਡ ਵਿਚ ਦਿੱਲੀ ਨਰਸਿੰਗ ਹੋਮ ਦੀ ਅਣ-ਅਧਿਕਾਰਤ ਉਸਾਰੀ ਗਿਰਾਏ ਜਾਣ ਸਬੰਧੀ ਪੁਲਿਸ ਇਮਦਾਦ ਲੈ ਕੇ ਅਮਲ ਵਿਚ ਲਿਆਂਦੀ ਜਾਵੇਗੀ;

(ੲ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਅਣਅਧਿਕਾਰਤ ਉਸਾਰੀ ਸਬੰਧੀ ਸਥਾਨਕ ਸਰਕਾਰਾਂ ਵਿਭਾਗ ਦੇ ਵਿਜੀਲੈਂਸ ਅਧਿਕਾਰੀਆਂ ਨੇ ਸਾਲ 2015 ਵਿਚ ਵੀਡੀਓਗਰਾਫੀ ਕੀਤੀ ਸੀ ਅਤੇ ਸਾਰਾ ਰਿਕਾਰਡ ਕਬਜ਼ੇ ਵਿੱਚ ਲਿਆ ਸੀ; ਜੇਕਰ ਹਾਂ ਤਾਂ ਕਿਰਪਾ ਕਰਕੇ ਤਿਆਰ ਕੀਤੀ ਗਈ ਰਿਪੋਰਟ ਅਤੇ ਵੀਡੀਓਗਰਾਫੀ ਦੀ ਕਾਪੀ ਦਿੱਤੀ ਜਾਵੇ ਜੀ;

(ਸ) ਕੀ ਇਹ ਵੀ ਠੀਕ ਹੈ ਕਿ ਸਾਲ 2016 ਵਿੱਚ ਫਿਰ ਇਸ ਅਣ-ਅਧਿਕਾਰਤ ਇਮਾਰਤ ਨੂੰ ਗਿਰਾਉਣ ਲਈ ਨਗਰ ਨਿਗਮ, ਬਠਿੰਡਾ ਵੱਲੋਂ ਨੋਟਿਸ ਜਾਰੀ ਕੀਤਾ ਗਿਆ ਸੀ ਪਰੰਤੂ ਅਜੇ ਤੱਕ ਇਹ ਇਮਾਰਤ ਨਹੀਂ ਗਿਰਾਈ ਗਈ;

(ਹ) ਕੀ ਇਸ ਅਣਅਧਿਕਾਰਤ ਉਸਾਰੀ ਨੂੰ ਬਚਾਉਣ ਵਿਚ ਲੱਗੇ ਅਧਿਕਾਰੀ ਰਿਸ਼ਵਤ ਦੀ ਲਪੇਟ ਵਿੱਚ ਹਨ ਜਾਂ ਕੋਈ ਹੋਰ ਦਬਾਅ ਅਧੀਨ ਹਨ ਜਿਸ ਕਰਕੇ ਉਹ ਕਾਨੂੰਨੀ ਕਾਰਵਾਈ ਨਹੀਂ ਕਰ ਰਹੇ?

**ਸਰਦਾਰ ਨਵਜੋਤ ਸਿੰਘ ਸਿੱਧੂ :** (ੳ) ਮੌਜੂਦਾ ਸਰਕਾਰ ਦੇ ਧਿਆਨ ਵਿੱਚ ਆਇਆ ਕਿ ਪਿਛਲੇ 10 ਸਾਲਾਂ ਭਾਵ ਸਾਲ 2007-2017 ਦੌਰਾਨ ਬਹੁਤ ਅਣਅਧਿਕਾਰਤ ਕਲੋਨੀਆਂ/ਬਿਲਡਿੰਗਾਂ ਦੀ ਉਸਾਰੀ ਕੀਤੀ ਗਈ ਹੈ। ਇਸ ਲਈ ਸਰਕਾਰ ਵੱਲੋਂ

ਫੈਸਲਾ ਕੀਤਾ ਗਿਆ ਕਿ ਇਨ੍ਹਾਂ ਅਣ-ਅਧਿਕਾਰਤ ਕਲੋਨੀਆਂ/ਬਿਲਡਿੰਗਾਂ ਨੂੰ ਰੈਗੂਲਰਾਈਜ਼ ਕਰਨ ਲਈ One Time Settlement Policy ਲਿਆਂਦੀ ਜਾਵੇ। ਅਣ-ਅਧਿਕਾਰਤ ਕਲੋਨੀਆਂ ਨੂੰ ਰੈਗੂਲਰਾਈਜ਼ ਕਰਨ ਸਬੰਧੀ ਪਾਲਿਸੀ ਆ ਚੁੱਕੀ ਹੈ ਅਤੇ ਅਣ-ਅਧਿਕਾਰਤ ਬਿਲਡਿੰਗਾਂ ਸਬੰਧੀ ਪਾਲਿਸੀ ਫਾਈਨਲ ਕੀਤੀ ਜਾ ਰਹੀ ਹੈ। ਜੋ ਬਿਲਡਿੰਗਾਂ ਇਸ ਪਾਲਿਸੀ ਅਧੀਨ ਸ਼ਰਤਾਂ ਨੂੰ ਪੂਰੀਆਂ ਕਰਨਗੀਆਂ ਉਨ੍ਹਾਂ ਨੂੰ ਰੈਗੂਲਰਾਈਜ਼ ਕਰਨ ਲਈ ਵਿਚਾਰਿਆ ਜਾਵੇਗਾ ਅਤੇ ਜੋ ਬਿਲਡਿੰਗਾਂ ਪਾਲਿਸੀ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਨਗੀਆਂ, ਉਨ੍ਹਾਂ ਸਬੰਧੀ ਕਾਨੂੰਨੀ ਕਾਰਵਾਈ ਅਰੰਭੀ ਜਾਵੇਗੀ।

ਸਾਲ 2012-13 ਵਿੱਚ 388 ਇਮਾਰਤਾਂ/ਉਸਾਰੀਆਂ ਨੂੰ ਅਣ-ਅਧਿਕਾਰਤ ਉਸਾਰੀ ਕਰਨ ਕਾਰਨ ਨੋਟਿਸ ਜਾਰੀ ਕੀਤੇ ਗਏ ਸਨ, ਜਿਨ੍ਹਾਂ ਵਿੱਚੋਂ ਰਾਜ਼ੀਨਾਮਾ ਫੀਸ ਲੈ ਕੇ 229 ਉਸਾਰੀਆਂ ਰੈਗੂਲਰ ਕੀਤੀਆਂ ਗਈਆਂ ਸਨ। 7 ਉਸਾਰੀਆਂ ਦੇ ਕੋਰਟ ਕੇਸ ਵੱਖ-ਵੱਖ ਅਦਾਲਤਾਂ ਵਿੱਚ ਪੈਂਡਿੰਗ ਹਨ ਅਤੇ 2 ਉਸਾਰੀਆਂ ਗਿਰਾਈਆਂ ਵੀ ਜਾ ਚੁੱਕੀਆਂ ਹਨ। 150 ਉਸਾਰੀਆਂ, ਜਿਨ੍ਹਾਂ ਵਿੱਚ ਮਨਜ਼ੂਰਸ਼ੁਦਾ ਨਕਸ਼ੇ ਤੋਂ ਵੱਧ ਉਸਾਰੀ ਹੋਈ ਹੈ, ਅਸੈਸਮੈਂਟ ਅਧੀਨ ਲੰਬਿਤ ਹਨ। ਕਮਿਸ਼ਨਰ, ਨਗਰ ਨਿਗਮ, ਬਠਿੰਡਾ ਵੱਲੋਂ ਦਿੱਤੀ ਗਈ ਜਾਣਕਾਰੀ ਅਨੁਸਾਰ ਨਗਰ ਨਿਗਮ, ਬਠਿੰਡਾ ਦੇ ਕਿਸੇ ਵੀ ਅਧਿਕਾਰੀ ਵੱਲੋਂ ਇਸ ਸਬੰਧੀ ਕੋਈ ਰਿਸ਼ਵਤ ਨਹੀਂ ਲਈ ਗਈ।

(ਅ) ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਸ੍ਰੀ ਸੰਜੇ ਕੁਮਾਰ ਪੁੱਤਰ ਸ੍ਰੀ ਵੇਦ ਪ੍ਰਕਾਸ਼ ਵੱਲੋਂ ਨਗਰ ਨਿਗਮ ਪਾਸੋਂ ਫਾਈਲ ਨੰ: 1050 ਮਿਤੀ 01-02-2007 ਰਾਹੀਂ ਰਿਹਾਇਸ਼ੀ ਨਕਸ਼ਾ ਪਾਸ ਕਰਵਾਇਆ ਗਿਆ ਸੀ। ਮਨਜ਼ੂਰਸ਼ੁਦਾ ਨਕਸ਼ੇ ਵਿਰੁੱਧ ਉਸਾਰੀ ਕਰਨ ਕਾਰਨ ਨਗਰ ਨਿਗਮ ਐਕਟ ਅਧੀਨ ਨੋਟਿਸ ਜਾਰੀ ਕੀਤੇ ਗਏ ਸਨ। ਇਸ ਸਬੰਧ ਵਿੱਚ ਨਗਰ ਨਿਗਮ ਵੱਲੋਂ ਪੱਤਰ ਨੰ: 124/ਬੀ ਮਿਤੀ:10.4.2012 ਡਿਪਟੀ ਕਮਿਸ਼ਨਰ, ਬਠਿੰਡਾ ਨੂੰ ਪੁਲਿਸ ਇਮਦਾਦ ਲਈ ਭੇਜਿਆ ਗਿਆ ਸੀ। ਨਗਰ ਨਿਗਮ ਦੀ ਟੀਮ ਇਸ ਅਣ-ਅਧਿਕਾਰਤ ਉਸਾਰੀ ਨੂੰ ਗਿਰਾਉਣ ਲਈ ਮਿਤੀ 17.05.2012 ਨੂੰ ਮੌਕੇ ਤੇ ਗਈ ਸੀ ਪ੍ਰੰਤੂ ਮੌਕੇ ਤੇ ਭਾਰੀ ਵਿਰੋਧ ਦਾ ਸਾਹਮਣਾ ਹੋਣ ਕਾਰਨ ਅਣ-ਅਧਿਕਾਰਤ ਉਸਾਰੀ ਨੂੰ ਨਹੀਂ ਗਿਰਾਇਆ ਜਾ ਸਕਿਆ। ਨਗਰ ਨਿਗਮ ਵੱਲੋਂ ਮਿਤੀ 21.05.2012 ਨੂੰ ਇਸ ਬਿਲਡਿੰਗ ਦੇ ਵਾਟਰ ਸਪਲਾਈ ਤੇ ਸੀਵਰੇਜ ਦੇ ਕੁਨੈਕਸ਼ਨ ਬੰਦ ਕਰ ਦਿੱਤੇ ਗਏ ਸਨ ਅਤੇ ਇਸ ਸਬੰਧੀ ਪੀ.ਐਸ.ਪੀ.ਸੀ.ਐਲ. ਨੂੰ ਕਹਿ ਕੇ ਬਿਜਲੀ ਦਾ ਕੁਨੈਕਸ਼ਨ ਵੀ ਕਟਵਾ ਦਿੱਤਾ ਗਿਆ ਸੀ।

[ ਸਥਾਨਕ ਸਰਕਾਰ ਮੰਤਰੀ ]

(ੲ) ਉਪਰੋਕਤ ਉਸਾਰੀ ਸਬੰਧੀ ਸਾਲ 2015 ਵਿੱਚ ਸਥਾਨਕ ਸਰਕਾਰ ਦੇ ਵਿਜੀਲੈਂਸ ਵਿਭਾਗ ਦੀ ਕੋਈ ਵੀ ਟੀਮ ਨਗਰ ਨਿਗਮ ਵਿਖੇ ਨਹੀਂ ਆਈ। ਬਲਕਿ ਇਹ ਟੀਮ ਸਾਲ 2016 ਵਿੱਚ ਨਗਰ ਨਿਗਮ ਬਠਿੰਡਾ ਆਈ ਸੀ। ਇਸ ਟੀਮ ਵੱਲੋਂ ਪੜਤਾਲ ਦੌਰਾਨ ਕੋਈ ਵੀਡੀਓਗਰਾਫੀ ਨਹੀਂ ਕੀਤੀ ਗਈ। ਪੜਤਾਲ ਰਿਪੋਰਟ ਦੀ ਕਾਪੀ Annexure-1 ਨੱਥੀ ਹੈ।

(ਸ) ਹਾਂ, ਨਗਰ ਨਿਗਮ ਵੱਲੋਂ ਪੱਤਰ ਨੰ: 21/ਬੀ ਮਿਤੀ: 18.07.2016 ਰਾਹੀਂ ਬਿਲਡਿੰਗ (ਦਿੱਲੀ ਨਰਸਿੰਗ ਹੋਮ) ਦੇ ਮਾਲਕ ਸ੍ਰੀ ਸੰਜੇ ਕੁਮਾਰ ਪੁੱਤਰ ਸ੍ਰੀ ਵੇਦ ਪ੍ਰਕਾਸ਼ ਨੂੰ ਬਿਲਡਿੰਗ ਖਾਲੀ ਕਰਨ ਲਈ ਲਿਖਿਆ ਗਿਆ ਸੀ ਤਾਂ ਜੋ ਬਿਲਡਿੰਗ ਨੂੰ ਗਿਰਾਉਣ ਸਬੰਧੀ ਕਾਰਵਾਈ ਅਮਲ ਵਿੱਚ ਲਿਆਂਦੀ ਜਾ ਸਕੇ। ਇਸ ਨੋਟਿਸ ਤੇ ਸਾਇਲ ਵੱਲੋਂ ਮਾਨਯੋਗ ਰਣਦੀਪ ਕੁਮਾਰ, ਸਿਵਲ ਜੱਜ, ਜੂਨੀਅਰ ਡਵੀਜ਼ਨ ਜੀ ਦੀ ਅਦਾਲਤ ਵਿਖੇ ਕੇਸ ਦਾਇਰ ਕਰਕੇ ਸਟੇਅ ਪ੍ਰਾਪਤ ਕਰ ਲਿਆ ਗਿਆ ਸੀ, ਜਿਸ ਕਰਕੇ ਇਸ ਬਿਲਡਿੰਗ ਦੇ ਖਿਲਾਫ ਕਾਰਵਾਈ ਨਹੀਂ ਕੀਤੀ ਜਾ ਸਕੀ। ਮਿਤੀ: 27.02.2018 ਨੂੰ ਸਾਇਲ ਵੱਲੋਂ ਕੇਸ ਵਾਪਸ ਲੈ ਲਿਆ ਗਿਆ ਸੀ ਅਤੇ ਕਮਿਸ਼ਨਰ, ਨਗਰ ਨਿਗਮ ਬਠਿੰਡਾ ਨੂੰ ਹਲਫੀਆ ਬਿਆਨ ਦਿੱਤਾ ਸੀ ਕਿ "ਮੈ ਅਣ-ਅਧਿਕਾਰਤ ਉਸਾਰੀ ਕੰਪਾਊਂਡ ਕਰਵਾਉਣ ਲਈ ਤਿਆਰ ਹਾਂ, ਜਦ ਵੀ ਸਰਕਾਰ ਵੱਲੋਂ ਕੋਈ ਅਣ-ਅਧਿਕਾਰਤ ਉਸਾਰੀਆਂ ਨੂੰ ਰੈਗੂਲਰ ਕਰਨ ਸਬੰਧੀ ਪਾਲਿਸੀ ਜਾਰੀ ਕੀਤੀ ਜਾਂਦੀ ਹੈ, ਮੇਰੇ ਵੱਲੋਂ ਆਪਣੀ ਬਿਲਡਿੰਗ ਰੈਗੂਲਰਾਈਜ਼ ਨਾ ਕਰਾਉਣ ਦੀ ਸੂਰਤ ਵਿੱਚ ਨਗਰ ਨਿਗਮ ਕਾਨੂੰਨ ਅਨੁਸਾਰ ਕਾਰਵਾਈ ਕਰ ਸਕਦਾ ਹੈ।" ਇਸ ਤੇ ਕਮਿਸ਼ਨਰ, ਨਗਰ ਨਿਗਮ ਬਠਿੰਡਾ ਦੇ ਹੁਕਮ ਮਿਤੀ:13.03.2018 ਦੀ ਪਾਲਣਾ ਵਿੱਚ ਮਨਜੂਰਸ਼ੁਦਾ ਨਕਸ਼ੇ ਦੇ ਵਿਰੁੱਧ ਉਸਾਰੀਆਂ ਹੋਈਆਂ ਉੱਪਰਲੀਆਂ ਦੋ ਮੰਜ਼ਿਲਾਂ ਮਿਤੀ: 15.03.2018 ਨੂੰ ਸੀਲ ਕਰ ਦਿੱਤੀਆਂ ਗਈਆਂ ਸਨ। ਹੁਣ ਮੌਕੇ ਤੇ ਬਿਲਡਿੰਗ ਖਾਲੀ ਅਤੇ ਬੰਦ ਹੈ। ਇਸ ਦਾ ਕੋਈ ਵਾਟਰ ਸਪਲਾਈ, ਸੀਵਰੇਜ ਅਤੇ ਬਿਜਲੀ ਦਾ ਕੁਨੈਕਸ਼ਨ ਨਹੀਂ ਚੱਲ ਰਿਹਾ।

(ਹ) ਇਸ ਅਣ-ਅਧਿਕਾਰਤ ਉਸਾਰੀ ਖਿਲਾਫ ਨਗਰ ਨਿਗਮ ਨਿਯਮਾਂ ਅਧੀਨ ਹਰ ਸੰਭਵ ਕਾਰਵਾਈ ਕੀਤੀ ਗਈ ਹੈ ਅਤੇ ਨਿਗਮ ਅਧਿਕਾਰੀਆਂ ਵੱਲੋਂ ਕਿਸੇ ਦਬਾਅ/ਲਾਲਚ ਅਧੀਨ ਕੰਮ ਨਹੀਂ ਕੀਤਾ ਗਿਆ।

ਪੰਜਾਬ ਸਰਕਾਰ

ਸਥਾਨਕ ਸਰਕਾਰ ਵਿਭਾਗ

ਪੰਜਾਬ ਮਿਉਂਸਿਪਲ ਭਵਨ, ਪਲਾਟ ਨੰ:3, ਸੈਕਟਰ-35 ਏ

(ਵਿਜੀਲੈਂਸ ਸੈੱਲ)

ਫੋਨ ਨੰ: 0172-2619202

ਨੰ: ਸੀ.ਵੀ.ਓ/ਮਿਤੀ 24.8.18/ 2018/1262

ਵੱਲ

ਸੀਨੀਅਰ ਨਗਰ ਯੋਜਨਾਕਾਰ,
ਸਥਾਨਕ ਸਰਕਾਰ, ਪੰਜਾਬ,
ਚੰਡੀਗੜ੍ਹ।

ਵਿਸ਼ਾ: ਪੰਜਾਬ ਵਿਧਾਨ ਸਭਾ ਦੇ ਪ੍ਰਸ਼ਨ ਨੰਬਰ: 201 ਦੇ ਲੜੀ ਨੰ: ੲ ਦਾ ਉੱਤਰ ਭੇਜਣ ਬਾਰੇ।

ਹਵਾਲਾ: ਆਪ ਦੇ ਦਫਤਰ ਦਾ ਪੱਤਰ ਨੰ: 2484, ਮਿਤੀ 24.8.2018

ਉਪਰੋਕਤ ਵਿਸ਼ੇ ਸਬੰਧੀ ਹਵਾਲੇ ਅਧੀਨ ਪੱਤਰ ਦੇ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਸਬੰਧਿਤ ਬੀਬੀਵਾਲਾ ਰੋਡ ਵਿੱਚ ਦਿੱਲੀ ਨਰਸਿੰਗ ਹੋਮ ਦੀ ਅਣ-ਅਧਿਕਾਰਤ ਉਸਾਰੀ ਸਬੰਧੀ ਕੀਤੀ ਗਈ ਪੜਤਾਲ ਰਿਪੋਰਟ ਦੀ ਕਾਪੀ ਨਾਲ ਨੱਥੀ ਕਰਕੇ ਭੇਜੀ ਜਾਂਦੀ ਹੈ ਅਤੇ ਦੱਸਿਆ ਜਾਂਦਾ ਹੈ ਕਿ ਇਸ ਦਫਤਰ ਵੱਲੋਂ ਪੜਤਾਲ ਸਮੇਂ ਕੋਈ ਵੀ ਵੀਡਿਓਗ੍ਰਾਫੀ ਨਹੀਂ ਕੀਤੀ ਗਈ।

ਸਹੀ/-
ਮੁੱਖ ਚੌਕਸੀ ਅਫਸਰ

Annexure-1

**ਵਿਸ਼ਾ: ਨਗਰ ਨਿਗਮ, ਬਠਿੰਡਾ ਦੇ ਕਰਮਚਾਰੀਆਂ ਵਲੋਂ ਨਜਾਇਜ਼ ਕਮਰਸ਼ੀਅਲ ਉਸਾਰੀ ਵਿੱਚ ਪੱਖਪਾਤ ਕਰਨ ਬਾਰੇ।**

ਉਪਰੋਕਤ ਵਿਸ਼ੇ ਸਬੰਧੀ ਪ੍ਰਾਪਤ ਹੋਈ ਸ਼ਿਕਾਇਤ ਤੇ ਮਾਨਯੋਗ ਵਧੀਕ ਮੁੱਖ ਸਕੱਤਰ, ਸਥਾਨਕ ਸਰਕਾਰ, ਪੰਜਾਬ ਜੀ ਵੱਲੋਂ ਹੁਕਮ ਕੀਤੇ ਗਏ ਕਿ "Let it be investeigated by CVO wing" ਇਸ ਉਪਰੰਤ ਮੁੜ ਤੋਂ ਬਿਨੈਕਾਰ ਪਾਸੋਂ ਮਾਨਯੋਗ

ਵਧੀਕ ਮੁੱਖ ਸਕੱਤਰ, ਸਥਾਨਕ ਸਰਕਾਰ, ਪੰਜਾਬ ਜੀ ਵੱਲੋਂ ਘੋਖਣ ਉਪਰੰਤ ਰਿਪੋਰਟ ਪੇਸ਼ ਕਰਨ ਦੇ ਹੁਕਮ ਕੀਤੇ ਗਏ ਸਨ।

ਉਕਤ ਸ਼ਿਕਾਇਤ ਦੀ ਪੜਤਾਲ ਸਬੰਧੀ ਨਿਮਨ ਹਸਤਾਖਰਾਂ ਵਲੋਂ ਨਗਰ ਨਿਗਮ, ਬਠਿੰਡਾ ਦਾ ਦੌਰਾ ਕੀਤਾ ਗਿਆ। ਨਗਰ ਨਿਗਮ, ਬਠਿੰਡਾ ਦੇ ਸਬੰਧਿਤ ਅਧਿਕਾਰੀਆਂ/ਕਰਮਚਾਰੀਆਂ ਨੂੰ ਨਾਲ ਲੈ ਕੇ ਸ਼ਿਕਾਇਤ ਨਾਲ ਸਬੰਧਿਤ ਜਗ੍ਹਾ ਮੌਕਾ ਦੇਖਿਆ ਗਿਆ। ਮੌਕਾ ਦੇਖਣ ਤੇ ਪਾਇਆ ਗਿਆ ਕਿ ਰਿਹਾਇਸ਼ੀ ਏਰੀਏ ਵਿੱਚ ਹਸਪਤਾਲ ਬਣਾ ਕੇ ਉਸ ਦੀ ਵਰਤੋਂ ਕੀਤੀ ਜਾ ਰਹੀ ਹੈ।

ਨਗਰ ਨਿਗਮ, ਬਠਿੰਡਾ ਵਲੋਂ ਉਪਲਬਧ ਕਰਵਾਏ ਰਿਕਾਰਡ ਅਨੁਸਾਰ:

* ਡਾ: ਸੰਜੇ ਗਰਗ ਵਲੋਂ ਬੀਬੀ ਵਾਲਾ ਰੋਡ ਤੇ ਮੰਦਰ ਵਾਲੀ ਗਲੀ ਵਿੱਚ ਫਾਇਲ ਨੰ: 1050, ਮਿਤੀ 1.2.2017 ਰਾਹੀਂ ਰਿਹਾਇਸ਼ੀ ਨਕਸ਼ਾ ਪਾਸ ਕਰਵਾਇਆ ਗਿਆ ਸੀ।
* ਮੌਕੇ ਤੇ ਉਸਾਰੀਕਾਰ ਵੱਲੋਂ ਪਾਸ ਨਕਸ਼ੇ ਨਾਲੋਂ ਵੱਧ/ਉਲਟ ਉਸਾਰੀ ਕਰਨ ਕਰਕੇ ਇਸ ਨੂੰ ਨਗਰ ਨਿਗਮ ਐਕਟ, 1976 ਦੀ ਧਾਰਾ 270 (1), 269(1) ਅਧੀਨ ਨੋਟਿਸ ਨੰ: 447/ਬੀ ਅਤੇ 448/ਬੀ, ਮਿਤੀ 15.2.2012 ਰਾਹੀਂ ਜਾਰੀ ਕੀਤੇ ਗਏ । ਇਸ ਸਬੰਧੀ ਕਮਿਸ਼ਨਰ, ਨਗਰ ਨਿਗਮ, ਬਠਿੰਡਾ ਵਲੋਂ ਦਿੱਤੀ ਗਈ ਰਿਪੋਰਟ ਸੀ.ਪੀ.-11 ਤੇ ਵਾਚਣ ਦੀ ਖੇਚਲ ਕੀਤੀ ਜਾਵੇ।
* ਕਮਿਸ਼ਨਰ, ਨਗਰ ਨਿਗਮ, ਬਠਿੰਡਾ ਵਲੋਂ ਦੱਸਿਆ ਗਿਆ ਹੈ ਕਿ ਜਦੋਂ ਨਗਰ ਨਿਗਮ ਵੱਲੋਂ ਉਸਾਰੀਕਾਰ ਨੂੰ ਨੋਟਿਸ ਜਾਰੀ ਕੀਤਾ ਗਿਆ, ਉਸ ਵੇਲੇ ਬਿਲਡਿੰਗ ਦੀ ਫਿਨਿਸ਼ਿੰਗ ਦਾ ਕੰਮ ਚੱਲ ਰਿਹਾ ਸੀ।
* ਸਾਇਲ ਵਲੋਂ ਦਿੱਤੇ ਨੋਟਿਸਾਂ ਦਾ ਜਵਾਬ ਤਸੱਲੀਬਖਸ਼ ਨਾ ਹੋਣ ਕਾਰਨ ਨਗਰ ਨਿਗਮ ਦੇ ਪੱਤਰ ਨੰ: 5-ਬੀ, ਮਿਤੀ 10.4.2012 ਰਾਹੀਂ ਡੈਮੋਲੇਸ਼ਨ ਆਰਡਰ ਜਾਰੀ ਕੀਤੇ ਗਏ ਹਨ।
* ਮਿਤੀ 17.5.2012 ਨੂੰ ਨਗਰ ਨਿਗਮ ਦੀ ਟੀਮ ਡੈਮੋਲੇਸ਼ਨ ਕਰਨ ਗਈ ਅਤੇ ਇਸ ਟੀਮ ਨੂੰ ਵਿਰੋਧ ਦਾ ਸਾਹਮਣਾ ਕਰਨਾ ਪਿਆ, ਜਿਸ ਕਾਰਨ ਟੀਮ ਬਿਨਾਂ ਡੈਮੋਲੇਸ਼ਨ ਕੀਤੇ ਵਾਪਸ ਆ ਗਈ। ਡਾ: ਸੰਜੇ ਗਰਗ ਨੇ ਲਿਖ ਕੇ ਦਿੱਤਾ ਕਿ ਉਹ ਬਿਲਡਿੰਗ ਨੂੰ ਰਿਹਾਇਸ਼ੀ ਤੌਰ ਤੇ ਹੀ ਵਰਤੇਗਾ।
* ਇਸ ਬਿਲਡਿੰਗ ਦਾ ਗੈਰਕਾਨੂੰਨੀ ਤੌਰ ਤੇ ਚੱਲ ਰਿਹਾ ਵਾਟਰ ਅਤੇ ਸੀਵਰੇਜ਼ ਕੁਨੈਕਸ਼ਨ ਵੀ ਕੱਟ ਦਿੱਤਾ ਗਿਆ ਅਤੇ ਬਿਜਲੀ ਦਾ ਕੁਨੈਕਸ਼ਨ ਪੀ.ਐਸ.ਪੀ.ਸੀ.ਐਲ.ਨੂੰ ਕਹਿ ਕੇ ਕਟਵਾ ਦਿੱਤਾ ਗਿਆ।

* ਇਸ ਉਪਰੰਤ ਪੀ.ਐਸ.ਪੀ.ਸੀ.ਐਲ. ਵਲੋਂ ਪੱਤਰ ਨੰ: 2513, ਮਿਤੀ 16.8.2012 ਰਾਹੀਂ ਲਿਖਿਆ ਕਿ ਉਕਤ ਬਿਲਡਿੰਗ ਦੇ ਮਾਲਕਾਂ ਨੇ ਬਿਜਲੀ ਕੁਨੈਕਸ਼ਨ ਬਹਾਲ ਕਰਨ ਦੀ ਬੇਨਤੀ ਕੀਤੀ ਗਈ ਹੈ । ਇਸ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕੀਤਾ ਜਾਵੇ।

* ਜਿਸ ਦੇ ਜਵਾਬ ਵਿੱਚ ਨਗਰ ਨਿਗਮ ਨੇ ਲਿਖਿਆ ਸੀ ਕਿ ਇਸ ਬਿਲਡਿੰਗ ਨੂੰ ਰਿਹਾਇਸ਼ੀ ਕੁਨੈਕਸ਼ਨ ਜਾਰੀ ਕੀਤਾ ਜਾ ਸਕਦਾ ਹੈ।

* ਇਸ ਸਮੇਂ ਬਿਲਡਿੰਗ ਵਿੱਚ ਹਸਪਤਾਲ ਚੱਲ ਰਿਹਾ ਹੈ ਜਿਸ ਕਾਰਨ ਨਗਰ ਨਿਗਮ ਵਲੋਂ ਇਹ ਬਿਲਡਿੰਗ ਖਾਲੀ ਕਰਨ ਲਈ ਪੱਤਰ ਨੰ: 21/ਬੀ ਮਿਤੀ 18.7.2016 ਲਿਖਿਆ ਗਿਆ ਹੈ ।

* ਉਸਾਰੀਕਰਤਾ ਵਲੋਂ ਮਾਨਯੋਗ ਅਦਾਲਤ ਪਾਸੋਂ ਪ੍ਰਾਪਤ ਸਟੇਅ ਆਰਡਰ ਦੀ ਕਾਪੀ ਨਗਰ ਨਿਗਮ ਵਿਖੇ ਪੇਸ਼ ਕੀਤੀ ਹੈ। ਇਸ ਕੇਸ ਦੀ ਅਗਲੀ ਪੇਸ਼ੀ ਮਿਤੀ 16.8.2015 ਹੈ (ਸੀ.ਪੀ.-11)

ਉਕਤ ਤੱਥਾਂ ਅਤੇ ਰਿਪੋਰਟ ਤੋਂ ਸਪੱਸ਼ਟ ਹੈ ਕਿ ਉਸਾਰੀਕਾਰ ਵੱਲੋਂ ਰਿਹਾਇਸ਼ੀ ਨਕਸ਼ਾ ਪਾਸ ਕਰਵਾ ਕੇ ਮੌਕੇ ਤੇ ਹਸਪਤਾਲ ਦੀ ਉਸਾਰੀ ਕੀਤੀ ਗਈ ਹੈ। ਬੇਸ਼ਕ ਨਗਰ ਨਿਗਮ ਵੱਲੋਂ ਇਸ ਬਿਲਡਿੰਗ ਦਾ ਪਾਣੀ/ਸੀਵਰੇਜ ਦਾ ਕੁਨੈਕਸ਼ਨ ਕੱਟ ਦਿੱਤਾ ਗਿਆ ਸੀ ਪਰੰਤੂ ਉਸਾਰੀਕਾਰ ਵੱਲੋਂ ਇਸ ਕੁਨੈਕਸ਼ਨ ਨੂੰ ਨਗਰ ਨਿਗਮ ਪਾਸੋਂ ਰੈਗੂਲਰ ਕਰਵਾ ਲਿਆ ਗਿਆ ਹੈ (ਸੀ.ਪੀ.-12)। ਜਿਥੋਂ ਤੱਕ ਬਿਜਲੀ ਦਾ ਕੁਨੈਕਸ਼ਨ ਪੀ.ਐਸ.ਪੀ.ਸੀ.ਐਲ. ਨੂੰ ਕਹਿ ਕੇ ਕਟਵਾ ਦਿੱਤਾ ਗਿਆ। ਇਸ ਉਪਰੰਤ ਪੀ.ਐਸ.ਪੀ.ਸੀ.ਐਲ. ਵਲੋਂ ਪੱਤਰ ਨੰ: 2513, ਮਿਤੀ 16.8.2012 ਰਾਹੀਂ ਲਿਖਿਆ ਕਿ ਉਕਤ ਬਿਲਡਿੰਗ ਦੇ ਮਾਲਕਾਂ ਵੱਲੋਂ ਬਿਜਲੀ ਕੁਨੈਕਸ਼ਨ ਬਹਾਲ ਕਰਨ ਦੀ ਬੇਨਤੀ ਕਰੀ ਗਈ ਹੈ ਜਿਸ ਸਬੰਧੀ ਨਗਰ ਨਿਗਮ ਵਲੋਂ ਬਿਜਲੀ ਬੋਰਡ ਨੂੰ ਇਸ ਬਿਲਡਿੰਗ ਨੂੰ ਰਿਹਾਇਸ਼ੀ ਕੁਨੈਕਸ਼ਨ ਜਾਰੀ ਕੀਤਾ ਜਾ ਸਕਦਾ ਹੈ, ਬਾਰੇ ਲਿਖਿਆ ਗਿਆ ਹੈ ਅਤੇ ਬਿਜਲੀ ਬੋਰਡ ਵੱਲੋਂ ਕੁਨੈਕਸ਼ਨ ਜਾਰੀ ਕਰ ਦਿੱਤਾ ਗਿਆ ਪਰ ਮੌਕੇ ਤੇ ਇਸ ਬਿਲਡਿੰਗ ਦੀ ਵਰਤੋਂ ਬਤੌਰ ਹਸਪਤਾਲ ਹੋ ਰਹੀ ਹੈ। ਨਗਰ ਨਿਗਮ ਵਲੋਂ ਇਹ ਬਿਲਡਿੰਗ ਖਾਲੀ ਕਰਨ ਲਈ ਪੱਤਰ ਨੰ: 21/ਬੀ, ਮਿਤੀ 18.7.2016 ਲਿਖਿਆ ਗਿਆ ਸੀ ਪਰ ਉਸਾਰੀਕਰਤਾ ਵੱਲੋਂ ਮਾਨਯੋਗ ਅਦਾਲਤ ਪਾਸੋਂ ਪ੍ਰਾਪਤ ਸਟੇਅ ਆਰਡਰ ਦੀ ਕਾਪੀ ਨਗਰ ਨਿਗਮ ਵਿਖੇ ਪੇਸ਼ ਕੀਤੀ ਹੈ। ਇਸ ਕੇਸ ਦੀ ਅਗਲੀ ਪੇਸ਼ੀ ਮਿਤੀ 16.8.2016 ਹੈ। ਹੁਣ ਇਹ ਕੇਸ ਸਬ-ਜੁਡਿਸ ਹੈ।

ਇਸ ਲਈ ਉਕਤ ਤੱਥਾਂ ਨੂੰ ਮੁੱਖ ਰੱਖਦੇ ਹੋਏ ਜੇਕਰ ਪ੍ਰਵਾਨ ਹੋਵੇ ਤਾਂ ਕਮਿਸ਼ਨਰ, ਨਗਰ ਨਿਗਮ, ਬਠਿੰਡਾ ਨੂੰ ਲਿਖਣਾ ਉਚਿਤ ਹੋਵੇਗਾ ਕਿ ਉਹ ਉਸਾਰੀਕਾਰ ਵੱਲੋਂ ਪ੍ਰਾਪਤ ਕੀਤੇ ਗਏ ਸਟੇਅ ਨੂੰ ਵਕੇਟ ਕਰਵਾਉਣ ਲਈ ਨਿੱਜੀ ਪੱਧਰ ਤੇ ਉਪਰਾਲੇ ਕਰਨ ਅਤੇ ਮਾਨਯੋਗ ਅਦਾਲਤ ਵੱਲੋਂ ਜੋ ਵੀ ਹੁਕਮ ਜਾਰੀ ਕੀਤੇ ਜਾਣਗੇ, ਉਨ੍ਹਾਂ ਅਨੁਸਾਰ ਸਬੰਧਿਤ ਕੇਸ ਵਿੱਚ ਰੂਲਾਂ ਅਨੁਸਾਰ ਬਣਦੀ ਕਾਰਵਾਈ ਅਮਲ ਵਿਚ ਲਿਆਉਣ।

ਰਿਪੋਰਟ ਵਿਚਾਰਨ ਅਤੇ ਯੋਗ ਹੁਕਮਾਂ ਹਿੱਤਾਂ ਪੇਸ਼ ਹੈ ਜੀ।

----

## ਸ਼ਾਮਲਾਤ ਜ਼ਮੀਨਾਂ ਤੇ ਨਜਾਇਜ਼ ਕਬਜ਼ਿਆਂ ਸਬੰਧੀ

**202. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪੰਜਾਬ ਰਾਜ ਵਿੱਚ ਸ਼ਾਮਲਾਤ ਜ਼ਮੀਨਾਂ ਕਿੰਨੀਆਂ ਹਨ ਅਤੇ ਇਨ੍ਹਾਂ ਵਿੱਚੋਂ ਕਿੰਨੇ ਰਕਬੇ ਤੇ ਨਜਾਇਜ਼ ਕਬਜ਼ਾ ਹੈ, ਜ਼ਿਲ੍ਹਾ ਵਾਈਜ਼ ਰਿਪੋਰਟ ਦਿੱਤੀ ਜਾਵੇ;

(ਅ) ਕੀ ਇਹ ਠੀਕ ਹੈ ਕਿ ਸ਼ਾਮਲਾਤ ਜ਼ਮੀਨਾਂ ਤੇ ਨਜਾਇਜ਼ ਕਬਜ਼ੇ ਸਿਆਸੀ ਸ਼ਹਿ ਨਾਲ ਕੀਤੇ ਹੋਏ ਹਨ ਜਿਨ੍ਹਾਂ ਤੋਂ ਜਾਣਬੁੱਝ ਕੇ ਕਬਜ਼ਾ ਨਹੀਂ ਲਿਆ ਜਾ ਰਿਹਾ ਹੈ;

(ੲ) ਕੀ ਇਹ ਵੀ ਠੀਕ ਹੈ ਕਿ ਪਿੰਡ ਰਾਠੀਆ, ਬਲਾਕ ਸਨੌਰ, ਜ਼ਿਲ੍ਹਾ ਪਟਿਆਲਾ ਵਿਖੇ ਸ਼ਾਮਲਾਤ ਜ਼ਮੀਨ ਦਾ ਨਜਾਇਜ਼ ਕਬਜ਼ਾ ਦੂਰ ਕਰਵਾਉਣ ਅਤੇ ਮਿਣਤੀ ਕਰਵਾਉਣ ਲਈ ਪੰਚਾਇਤ ਵੱਲੋਂ 27 ਜੁਲਾਈ, 2007 ਨੂੰ ਦਿੱਤੀ ਦਰਖਾਸਤ ਤੇ ਰਾਜਸੀ ਦਬਾਅ ਸਦਕਾ ਕੋਈ ਕਾਰਵਾਈ ਨਹੀਂ ਕੀਤੀ ਗਈ;

(ਸ) ਕੀ ਇਹ ਠੀਕ ਹੈ ਕਿ ਉਪਰੋਕਤ ਪਿੰਡ ਵਿਚਲੀ ਸ਼ਾਮਲਾਤ ਜ਼ਮੀਨ ਉੱਪਰ ਨਜਾਇਜ਼ ਕਬਜ਼ੇ ਨੂੰ ਦੂਰ ਕਰਵਾਉਣ ਲਈ ਅਪ੍ਰੈਲ, 2018 ਵਿੱਚ ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਦੇ ਹੁਕਮਾਂ ਦੇ ਬਾਵਜੂਦ ਵੀ ਸਿਆਸੀ ਦਬਾਅ ਸਦਕਾ 24 ਜੁਲਾਈ, 2018 ਨੂੰ ਕੀਤੀ ਜਾਣ ਵਾਲੀ ਮਿਣਤੀ ਨਹੀਂ ਕੀਤੀ ਗਈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, (ੳ) ਪੰਜਾਬ ਰਾਜ ਵਿੱਚ ਵਾਹੀਯੋਗ ਸ਼ਾਮਲਾਤ ਜ਼ਮੀਨਾਂ ਦਾ ਰਕਬਾ ਲਗਭਗ 1.70 ਲੱਖ ਏਕੜ ਹੈ ਅਤੇ ਇਸ ਰਕਬੇ ਵਿੱਚੋਂ ਲਗਭਗ ਇੱਕੀ ਹਜ਼ਾਰ ਇਕ ਸੌ ਛੇ ਏਕੜ ਰਕਬੇ ਤੇ ਨਜਾਇਜ਼ ਕਬਜ਼ੇ ਹਨ। ਜ਼ਿਲ੍ਹਾਵਾਰ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

(ਅ) ਨਹੀਂ ਜੀ।

(ੲ) ਗਰਾਮ ਪੰਚਾਇਤ, ਰਾਠੀਆਂ ਵੱਲੋਂ ਮਿਤੀ 27-07-2007 ਨੂੰ ਨਿਸ਼ਾਨਦੇਹੀ ਸਬੰਧੀ ਕੋਈ ਦਰਖਾਸਤ ਪ੍ਰਾਪਤ ਨਹੀਂ ਹੋਈ ਸੀ। ਪਹਿਲੀ ਦਰਖਾਸਤ ਮਿਤੀ 21-07-2017 ਨੂੰ ਦਿੱਤੀ ਗਈ ਜੋ ਸੋਧ ਕੇ ਮਿਤੀ 20-11-2017 ਨੂੰ ਦੁਬਾਰਾ ਦਿੱਤੀ ਗਈ, ਜੋ ਹਲਕਾ ਕਾਨੂੰਗੋ ਸਨੌਰ ਨੂੰ ਨਿਸ਼ਾਨਦੇਹੀ ਕਰਨ ਲਈ ਭੇਜ ਦਿੱਤੀ ਗਈ ਸੀ। ਕਾਨੂੰਗੋ ਵੱਲੋਂ ਕਈ ਮਿਤੀਆਂ ਮੁਕੱਰਰ ਕੀਤੀਆਂ ਗਈਆਂ ਹਨ ਪ੍ਰੰਤੂ ਨਿਸ਼ਚਿਤ ਕੀਤੀਆਂ ਮਿਤੀਆਂ ਨੂੰ ਪੁਲਿਸ ਇਮਦਾਦ ਨਾ ਮਿਲਣ ਕਰਕੇ ਨਿਸ਼ਾਨਦੇਹੀ ਨਹੀਂ ਹੋ ਸਕੀ।

(ਸ) ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਜਲਦ ਨਿਸ਼ਾਨਦੇਹੀ ਸਬੰਧੀ ਹੁਕਮ ਮਿਤੀ 22-05-2018 ਨੂੰ ਪਾਸ ਕੀਤੇ ਗਏ ਸਨ। ਨਿਸ਼ਾਨਦੇਹੀ ਦੀ ਮਿਤੀ 24-07-2018 ਨਹੀਂ ਬਲਕਿ 26-07-2018 ਰੱਖੀ ਗਈ ਸੀ ਪਰ ਪੁਲਿਸ ਇਮਦਾਦ ਨਾ ਮਿਲਣ ਕਰਕੇ ਇਹ ਮਿਤੀ 30-07-2018 ਨੂੰ ਮੁਕੱਰਰ ਕੀਤੀ ਗਈ ਸੀ। ਮਿਤੀ 30-07-2018 ਨੂੰ ਮੌਕੇ ਪਰ ਇਸ ਅਰਾਜੀ ਵਿੱਚ ਖੇਤਾਂ ਵਿੱਚ ਬਾਰਸ਼ਾਂ ਦਾ ਪਾਣੀ ਭਰਿਆ ਹੋਣ ਕਰਕੇ ਅਤੇ ਸਾਉਣੀ ਦੀ ਫਸਲ ਕਾਸ਼ਤ ਕੀਤੀ ਗਈ ਹੋਣ ਕਾਰਨ ਜਰੀਬ ਨਾ ਚੱਲਣ ਕਰਕੇ ਨਿਸ਼ਾਨਦੇਹੀ ਨਹੀਂ ਕੀਤੀ ਜਾ ਸਕੀ। ਇਹ ਨਿਸ਼ਾਨਦੇਹੀ ਹੁਣ ਫਸਲ ਸਾਉਣੀ ਕੱਟਣ ਤੋਂ ਬਾਅਦ ਕੀਤੀ ਜਾਵੇਗੀ।

ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੁੱਲ ਵਾਹੀਯੋਗ ਜ਼ਮੀਨ ਸ਼ਾਮਲਾਤ ਅਤੇ ਜੁਮਲਾ ਮਾਲਕਨ | ਨਜਾਇਜ਼ ਕਬਜ਼ੇ ਹੇਠ ਰਕਬਾ |
|---|---|---|---|
| 1 | 2 | 3 | 4 |
| 1 | ਜਲੰਧਰ | 9054 | 1986 |
| 2 | ਕਪੂਰਥਲਾ | 12249 | 3615 |
| 3 | ਹੁਸ਼ਿਆਰਪੁਰ | 7042 | 208 |
| 4 | ਪਠਾਨਕੋਟ | 2428 | 87 |
| 5 | ਗੁਰਦਾਸਪੁਰ | 14387 | 715 |
| 6 | ਸ਼ਹੀਦ ਭਗਤ ਸਿੰਘ ਨਗਰ | 4417 | 445 |
| 7 | ਤਰਨਤਾਰਨ | 6307 | 486 |
| 8 | ਅੰਮ੍ਰਿਤਸਰ | 10687 | 1113 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | | |
|---|---|---|---|
| 9 | ਬਰਨਾਲਾ | 1758 | 74 |
| 10 | ਫਤਹਿਗੜ੍ਹ ਸਾਹਿਬ | 10852 | 2567 |
| 11 | ਲੁਧਿਆਣਾ | 13036 | 1908 |
| 12 | ਪਟਿਆਲਾ | 26472 | 3860 |
| 13 | ਰੂਪਨਗਰ | 2819 | 719 |
| 14 | ਸੰਗਰੂਰ | 9740 | 514 |
| 15 | ਐਸ.ਏ.ਐਸ. ਨਗਰ | 4062 | 1254 |
| 16 | ਫਿਰੋਜ਼ਪੁਰ | 9673 | 506 |
| 17 | ਸ੍ਰੀ ਮੁਕਤਸਰ ਸਾਹਿਬ | 4899 | 159 |
| 18 | ਬਠਿੰਡਾ | 3865 | 101 |
| 19 | ਫਰੀਦਕੋਟ | 742 | 3 |
| 20 | ਫਾਜ਼ਿਲਕਾ | 7179 | 724 |
| 21 | ਮੋਗਾ | 3201 | 34 |
| 22 | ਮਾਨਸਾ | 5164 | 28 |
| | ਜੋੜ | 170033 | 21106 |

-----

## ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਪ੍ਰਾਪਤ ਹੋਈ ਰਾਸ਼ੀ ਦਾ ਵੇਰਵਾ

**203. ਸ਼੍ਰੀ ਪਵਨ ਕੁਮਾਰ ਟੀਨੂ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਸਾਲ 2016–17 ਦੌਰਾਨ ਰਾਜ ਦੇ ਐਸ.ਸੀ. ਵਿਦਿਆਰਥੀਆਂ ਨਾਲ ਸਬੰਧਿਤ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਲਈ ਸੂਬਾ ਸਰਕਾਰ ਵਲੋਂ ਕੇਂਦਰ ਸਰਕਾਰ ਤੋਂ ਕੁੱਲ ਕਿੰਨੀ ਰਕਮ ਕਲੇਮ ਕੀਤੀ ਗਈ ਸੀ ਅਤੇ ਇਸ ਸਮੇਂ ਦੌਰਾਨ ਕਿੰਨੀ ਰਕਮ ਪ੍ਰਾਪਤ ਹੋ ਚੁੱਕੀ ਹੈ ਅਤੇ ਇਸ ਸਮੇਂ ਦੌਰਾਨ ਕੁਲ ਕਿੰਨੀ ਰਕਮ ਵਿਦਿਆਰਥੀਆਂ ਨੂੰ ਵੰਡੀ ਗਈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਾਲ ਦੌਰਾਨ ਰਾਜ ਸਰਕਾਰ ਵਲੋਂ ਇਸ ਸਬੰਧੀ ਕੇਂਦਰ ਸਰਕਾਰ ਨੂੰ ਭੇਜੀਆਂ ਗਈਆਂ ਪ੍ਰਪੋਜ਼ਲਜ਼ ਦੀ ਇੱਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ।

**ਸਰਦਾਰ ਸਾਧੂ ਸਿੰਘ :** (ੳ) ਰਾਜ ਸਰਕਾਰ ਵਲੋਂ ਸਾਲ 2016-17 ਦੌਰਾਨ ਪੋਸਟ ਮੈਟ੍ਰਿਕ ਸਕਾਲਰਸ਼ਿਪ ਅਧੀਨ ਐਸ.ਸੀ. ਵਿਦਿਆਰਥੀਆਂ ਲਈ 1285.89 ਕਰੋੜ ਰੁਪਏ ਦੀ ਰਕਮ ਦੀ ਤਜਵੀਜ਼ ਕੇਂਦਰ ਸਰਕਾਰ ਨੂੰ ਭੇਜੀ ਗਈ ਸੀ। ਸਾਲ 2016-17 ਦੌਰਾਨ 280.08 ਕਰੋੜ ਰੁਪਏ ਦੀ ਰਕਮ ਪ੍ਰਾਪਤ ਹੋ ਚੁੱਕੀ ਹੈ ਅਤੇ ਇਸ ਰਕਮ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ।

(ਅ) ਸਾਲ 2016-17 ਦੌਰਾਨ ਰਾਜ ਸਰਕਾਰ ਵੱਲੋਂ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਐਸ.ਸੀ. ਵਿਦਿਆਰਥੀਆਂ ਸਬੰਧੀ, ਕੇਂਦਰ ਸਰਕਾਰ ਨੂੰ ਭੇਜੀ ਗਈ ਤਜਵੀਜ਼ ਦੀ ਕਾਪੀ ਸਦਨ ਦੀ ਮੇਜ਼ ** ਤੇ ਰੱਖੀ ਜਾਂਦੀ ਹੈ।

------

## ਕੌਮਾਂਤਰੀ ਸਰਹੱਦ ਨਾਲ ਲੱਗਦੇ ਪਿੰਡਾਂ ਵਿੱਚ ਸਹੂਲਤਾਂ ਦੇਣਾ

**204. ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਕੌਮਾਂਤਰੀ ਸਰਹੱਦ ਨਾਲ ਹੁਸੈਨੀਵਾਲਾ ਹੈੱਡ ਤੋਂ ਪਾਰ ਵੱਸਦੇ 11 ਪਿੰਡਾਂ ਵਿੱਚ ਸਿਰਫ ਇੱਕ ਕੱਚੀ ਅਨਾਜ ਮੰਡੀ ਹੈ, ਇਕ ਸਰਕਾਰੀ ਡਿਸਪੈਂਸਰੀ ਹੈ, ਟਰਾਂਸਪੋਰਟ ਵਿਵਸਥਾ ਨਹੀਂ ਹੈ, ਕੋਈ ਕਾਲਜ ਨਹੀਂ ਹੈ, ਬੈਂਕ ਦੀ ਸ਼ਾਖਾ ਨਹੀਂ ਹੈ, ਪੀਣ ਵਾਲਾ ਸਾਫ ਪਾਣੀ ਨਹੀਂ ਹੈ;

(ਅ) ਜੇਕਰ ਉਪਰੋਕਤ ਦਾ ਉੱਤਰ ਹਾਂ ਵਿੱਚ ਹੈ ਤਾਂ ਪੰਜਾਬ ਸਰਕਾਰ ਇਨ੍ਹਾਂ ਕੌਮਾਂਤਰੀ ਸਰਹੱਦ ਤੇ ਵੱਸਣ ਵਾਲੇ ਪੰਜਾਬੀਆਂ ਨਾਲ ਵਿਕਾਸ ਪੱਖੋਂ ਵਿਤਕਰਾ ਕਿਉਂ ਕਰ ਰਹੀ ਹੈ;

(ੲ) ਜੇਕਰ ਉੱਤਰ ਨਾਂਹ ਵਿੱਚ ਹੈ ਤਾਂ ਇਨ੍ਹਾਂ ਪਿੰਡਾਂ ਵਿੱਚ ਪ੍ਰਦਾਨ ਕੀਤੀਆਂ ਸਹੂਲਤਾਂ ਦੀ ਪਿੰਡ ਵਾਈਜ਼ ਸੂਚੀ ਦਿੱਤੀ ਜਾਵੇ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ) :** ਸ਼੍ਰੀਮਾਨ ਜੀ, (ੳ) ਇਹ ਪੂਰੀ ਤਰ੍ਹਾਂ ਠੀਕ ਨਹੀਂ ਹੈ।

(ਅ) ਲਾਗੂ ਨਹੀਂ।

**ੲ) 1. ਝੁੱਗੇ ਹਜਾਰਾ ਸਿੰਘ :** ਵੈਟਰਨਰੀ ਡਿਸਪੈਂਸਰੀ, ਵਾਟਰ ਸਪਲਾਈ ਟੈਂਕੀ, ਸਰਕਾਰੀ ਪ੍ਰਾਇਮਰੀ ਸਕੂਲ ਅਤੇ ਗ੍ਰਾਮ ਪੰਚਾਇਤ ਗੱਟੀ ਰਾਜੋ ਕੇ ਨੇੜੇ ਹੋਣ ਕਰਕੇ ਇਥੋਂ ਹੀ ਅਨਾਜ ਮੰਡੀ ਦੀ ਸੁਵਿਧਾ ਪ੍ਰਦਾਨ ਹੈ।ਟਰਾਂਸਪੋਰਟ ਸੁਵਿਧਾ ਹੈ।

** Placed in the Revisor Branch.

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

**2. ਗੱਟੀ ਰਾਜੋ ਕੇ :** ਸਿਵਲ ਡਿਸਪੈਂਸਰੀ, ਸੀਨੀਅਰ ਸੈਕੰਡਰੀ ਸਕੂਲ, ਅਨਾਜ ਮੰਡੀ ਦਾ ਲਾਭ ਗ੍ਰਾਮ ਪੰਚਾਇਤ ਦੇ ਲੋਕਾਂ ਨੂੰ ਮੁਹੱਈਆ ਹੋ ਰਿਹਾ ਹੈ ਅਤੇ ਬੱਸ ਸਰਵਿਸ ਸੇਵਾ ਪ੍ਰਦਾਨ ਹੈ।

**3. ਗੱਟੀ ਰਹੀਮੇ ਕੇ :** ਸਰਕਾਰੀ ਪ੍ਰਾਇਮਰੀ ਸਕੂਲ, ਵਾਟਰ ਸਪਲਾਈ ਟੈਂਕੀ ਅਤੇ ਗ੍ਰਾਮ ਪੰਚਾਇਤ ਗੱਟੀ ਰਾਜੋ ਕੇ ਦੇ ਨੇੜੇ ਹੋਣ ਕਰਕੇ ਅਨਾਜ ਮੰਡੀ ਅਤੇ ਡਿਸਪੈਂਸਰੀ ਦੀ ਸੁਵਿਧਾ ਮੁਹੱਈਆ ਹੈ ਅਤੇ ਬੱਸ ਸਰਵਿਸ ਸੇਵਾ ਪ੍ਰਦਾਨ ਹੋ ਰਹੀ ਹੈ।

**4. ਟੇਂਡੀ ਵਾਲਾ :** ਗ੍ਰਾਮ ਪੰਚਾਇਤ ਵਿਚ ਸਰਕਾਰੀ ਪ੍ਰਾਇਮਰੀ ਸਕੂਲ ਹੈ। ਸਿਵਲ ਡਿਸਪੈਂਸਰੀ ਅਤੇ ਅਨਾਜ ਮੰਡੀ ਦਾ ਲਾਭ ਨੇੜੇ ਦੀ ਗ੍ਰਾਮ ਪੰਚਾਇਤ ਗੱਟੀ ਰਾਜੋ ਕੇ ਤੋਂ ਮਿਲ ਰਿਹਾ ਹੈ।

**5. ਚਾਂਦੀ ਵਾਲਾ :** ਸਰਕਾਰੀ ਪ੍ਰਾਇਮਰੀ ਸਕੂਲ, ਅਨਾਜ ਮੰਡੀ ਦੀ ਸੁਵਿਧਾ ਨੇੜੇ ਦੇ ਪਿੰਡ ਗੱਟੀ ਰਾਜੋ ਕੇ ਤੋਂ ਹੋ ਰਹੀ ਹੈ। ਟ੍ਰਾਂਸਪੋਰਟ ਸੇਵਾ ਮੌਜੂਦ ਹੈ।

**6. ਭੱਖੜਾ :** ਸਰਕਾਰੀ ਪ੍ਰਾਇਮਰੀ ਸਕੂਲ, ਅਨਾਜ ਮੰਡੀ ਦੀ ਸੁਵਿਧਾ ਨੇੜੇ ਦੇ ਪਿੰਡ ਗੱਟੀ ਰਾਜੋ ਕੇ ਤੋਂ ਹੋ ਰਹੀ ਹੈ। ਟਰਾਂਸਪੋਰਟ ਸੇਵਾ ਮੌਜੂਦ ਹੈ। ਗੱਟੀ ਰਾਜੋ ਕੇ ਤੋਂ ਡਿਸਪੈਂਸਰੀ ਦੀ ਸੇਵਾ ਮੁਹੱਈਆ ਹੋ ਰਹੀ ਹੈ।

**7. ਖੁੰਦਰ ਗੱਟੀ :** ਸਰਕਾਰੀ ਮਿਡਲ ਸਕੂਲ, ਵਾਟਰ ਸਪਲਾਈ ਟੈਂਕੀ ਅਤੇ ਟਰਾਂਸਪੋਰਟ ਸੇਵਾ ਮੌਜੂਦ ਹੈ। ਗੱਟੀ ਰਾਜੋ ਕੇ ਤੋਂ ਡਿਸਪੈਂਸਰੀ ਦੀ ਸੇਵਾ ਮੁਹੱਈਆ ਹੋ ਰਹੀ ਹੈ।

**8. ਨਵੀਂ ਗੱਟੀ ਰਾਜੋ ਕੇ :** ਇਹ ਗ੍ਰਾਮ ਪੰਚਾਇਤ ਪਿੰਡ ਗੱਟੀ ਰਾਜੋ ਕੇ ਵਿੱਚੋਂ ਨਿਕਲੀ ਹੈ ਜਿਸ ਦੀ ਦੂਰੀ 1/2 ਕਿਲੋਮੀਟਰ ਤੋਂ ਘੱਟ ਹੈ । ਗ੍ਰਾਮ ਪੰਚਾਇਤ ਦੇ ਬੱਚਿਆਂ ਨੂੰ ਗੱਟੀ ਰਾਜੋ ਕੇ ਦੇ ਸਕੂਲ ਤੋਂ ਵਿਦਿਆ ਪ੍ਰਦਾਨ ਕਰਵਾਈ ਜਾ ਰਹੀ ਹੈ। ਇਸੇ ਗ੍ਰਾਮ ਪੰਚਾਇਤ ਦੀ ਸਿਵਲ ਡਿਸਪੈਂਸਰੀ ਅਤੇ ਅਨਾਜ ਮੰਡੀ ਦੀ ਸੁਵਿਧਾ ਨਵੀਂ ਗੱਟੀ ਰਾਜੋ ਕੇ ਨੂੰ ਪ੍ਰਦਾਨ ਹੋ ਰਹੀ ਹੈ।

**9. ਚੂਹੜੀ ਵਾਲਾ :** ਜੋ ਕਿ ਪਿੰਡ ਗੱਟੀ ਰਹੀਮੇ ਵਿੱਚੋਂ ਨਵੀਂ ਪੰਚਾਇਤ ਨਿਕਲੀ ਹੈ ਜਿਸ ਦੀ ਦੂਰੀ 1 ਕਿਲੋਮੀਟਰ ਤੋਂ ਘੱਟ ਹੈ। ਗੱਟੀ ਰਹੀਮੇ ਕੇ ਵਿਚੋਂ ਹੀ ਸਕੂਲ ਅਤੇ ਪਾਣੀ ਦੀ ਸੁਵਿਧਾ ਮੁਹੱਈਆ ਹੋ ਰਹੀ ਹੈ।

**10. ਝੁੱਗੇ ਛੀਨਾ ਸਿੰਘ :** ਜੋ ਪਿੰਡ ਚਾਂਦੀ ਵਾਲਾ ਦੇ ਨਾਲ ਹੈ ਜਿਸ ਦੀ ਦੂਰੀ ਲਗਭਗ 1 ਕਿਲੋਮੀਟਰ ਹੈ। ਬੱਸ ਸੇਵਾ ਚਾਂਦੀ ਵਾਲਾ ਤੱਕ ਹੈ। ਗ੍ਰਾਮ ਪੰਚਾਇਤ ਨੂੰ ਡਿਸਪੈਂਸਰੀ ਦੀ ਸੇਵਾ ਗ੍ਰਾਮ ਪੰਚਾਇਤ ਗੱਟੀ ਰਾਜੋ ਕੇ ਤੋਂ ਮੁਹੱਈਆ ਕਰਵਾਈ ਜਾ ਰਹੀ ਹੈ। ਸਕੂਲ ਅਤੇ ਬੱਸ ਸੇਵਾ ਚਾਂਦੀ ਵਾਲਾ ਤੋਂ ਮੁਹੱਈਆ ਹੋ ਰਹੀ ਹੈ।

**11. ਕਮਾਲੇ ਵਾਲਾ :** 59 ਜੋ ਕਿ ਗ੍ਰਾਮ ਪੰਚਾਇਤ ਚਾਂਦੀ ਵਾਲਾ ਦੇ ਨੇੜੇ ਹੈ ਜਿਸ ਦੀ ਦੂਰੀ 1 ਕਿਲੋਮੀਟਰ ਤੋਂ ਘੱਟ ਹੈ। ਇਸ ਲਈ ਇਸ ਗ੍ਰਾਮ ਪੰਚਾਇਤ ਨੂੰ ਸਕੂਲੀ ਵਿਦਿਆ ਅਤੇ ਟਰਾਂਸਪੋਰਟ ਨਾਲ ਲੱਗਦੀ ਗ੍ਰਾਮ ਪੰਚਾਇਤ ਚਾਂਦੀ ਵਾਲਾ ਤੋਂ ਦਿਵਾਈ ਜਾ ਰਹੀ ਹੈ।

ਇਹ ਦੱਸਣਯੋਗ ਗੱਲ ਹੈ ਕਿ ਸਰਹੱਦੀ 11 ਪਿੰਡਾਂ ਦੀ ਕੁੱਲ 7433 ਆਬਾਦੀ ਹੈ। ਇਸ ਤੋਂ ਇਲਾਵਾ 58.61 ਲੱਖ ਰੁਪਏ ਦੀਆਂ ਗ੍ਰਾਂਟਾਂ ਵੱਖ ਵੱਖ ਵਿਕਾਸ ਕਾਰਜਾਂ ਲਈ ਦਿੱਤੀਆਂ ਗਈਆਂ ਹਨ ਜਿਵੇਂ ਕਿ ਝੁੱਗੇ ਹਜਾਰਾ ਸਿੰਘ-6.07, ਗੱਟੀ ਰਾਜੋ ਕੇ-6.27, ਗੱਟੀ ਰਹੀਮੇ ਕੇ-5.40, ਟੇਂਡੀ ਵਾਲਾ-4.40, ਚਾਂਦੀ ਵਾਲਾ-7.50, ਭੱਖੜਾ-4.56, ਖੁੰਦਰ ਗੱਟੀ-8.37, ਨਵੀ ਗੱਟੀ ਰਾਜੋ ਕੇ-3.26, ਚੂਹੜੀ ਵਾਲਾ-3.72, ਝੁੱਗੇ ਛੀਨਾ ਸਿੰਘ-5.50, ਕਮਾਲੇ ਵਾਲਾ 59-4.56

ਇਹ ਪਿੰਡ ਸਰਹੱਦੀ ਇਲਾਕੇ ਵਿਚ ਹੋਣ ਕਰਕੇ ਇੱਥੇ ਇੰਟਰਨੈੱਟ ਦੀ ਸਹੀ ਰੇਂਜ ਨਾ ਹੋਣ ਕਾਰਨ ਬੈਂਕਾਂ ਦਾ ਕੰਮ ਕਰਨਾ ਸੰਭਵ ਨਹੀਂ ਹੈ। ਇਸ ਲਈ ਇਨ੍ਹਾਂ ਪਿੰਡਾਂ ਵਿੱਚ ਬੈਂਕ ਸੁਵਿਧਾ ਦੇਣੀ ਮੁਸ਼ਕਿਲ ਹੈ। ਪਰ ਇਨ੍ਹਾਂ ਪਿੰਡਾਂ ਨੂੰ ਫਿਰੋਜ਼ਪੁਰ ਵਿਚ ਜੋ ਕਿ 10 ਕਿਲੋਮੀਟਰ ਦੀ ਦੂਰੀ ਤੇ ਹੈ, ਲੱਗਭਗ 30 ਬੈਂਕਾਂ ਤੋ ਸੁਵਿਧਾਵਾਂ ਉਪਲਬਧ ਕਰਵਾਈਆਂ ਜਾ ਰਹੀਆਂ ਹਨ। ਇਨ੍ਹਾਂ ਪਿੰਡਾਂ ਵਿਚ ਬੱਸ ਸੇਵਾ ਹੈ, ਜੋ ਸਾਰਾ ਦਿਨ ਆਉਣ ਜਾਣ ਵਿੱਚ ਸਹਾਈ ਹੁੰਦੀ ਹੈ।

-----

## ਸ਼ਰਾਬ ਦੀ ਫੈਕਟਰੀ ਦੁਆਰਾ ਪ੍ਰਦੂਸ਼ਣ ਫੈਲਾਉਣਾ

**226. ਸਰਦਾਰ ਅਮਰਜੀਤ ਸਿੰਘ ਸੰਦੋਆ :** ਕੀ ਵਾਤਾਵਰਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਪਾਤੜਾਂ ਵਿਖੇ ਅੱਤਵਾਦ ਦੇ ਸਮੇਂ ਬੇਰੋਜ਼ਗਾਰੀ ਖਤਮ ਕਰਨ ਲਈ ਜੋ ਸਹਿਕਾਰੀ ਖੰਡ ਮਿੱਲ ਸਥਾਪਿਤ ਕੀਤੀ ਗਈ ਸੀ ਉਹ ਬਾਅਦ ਵਿੱਚ ਨਿੱਜੀ ਹੱਥਾਂ ਵਿੱਚ ਦੇ ਦਿੱਤੀ ਗਈ ਜਿਸ ਨੇ ਇੱਥੇ ਸ਼ਰਾਬ ਦੀ ਫੈਕਟਰੀ ਲਗਾ ਦਿੱਤੀ ਸੀ ;

(ਅ) ਕੀ ਇਹ ਠੀਕ ਹੈ ਕਿ ਸ਼ਰਾਬ ਤਿਆਰ ਕਰਨ ਸਮੇਂ ਬਚੀ ਰਹਿੰਦ-ਖੂੰਹਦ ਦੀ ਕੰਪੋਸਟ ਖਾਦ ਤਿਆਰ ਕਰਨ ਸਬੰਧੀ ਸਰਕਾਰ ਨੇ ਪ੍ਰਵਾਨਗੀ ਦਿੱਤੀ ਸੀ ;

(ੲ) ਕੀ ਇਹ ਕਹਿਣਾ ਠੀਕ ਹੈ ਕਿ ਫੈਕਟਰੀ ਮਾਲਕਾਂ ਨੇ ਕੰਪੋਸਟ ਖਾਦ ਤਿਆਰ ਕਰਨ ਦੀ ਬਜਾਏ ਰਹਿੰਦ-ਖੂੰਹਦ ਪ੍ਰਦੂਸ਼ਣ ਕੰਟਰੋਲ ਬੋਰਡ ਅਧਿਕਾਰੀਆਂ ਦੀ

ਮਿਲੀ ਭੁਗਤ ਨਾਲ ਰਾਖਵੀਂ ਰੱਖੀ ਹਰੀ ਪੱਟੀ ਵਾਲੀ ਥਾਂ ਤੇ ਸੁੱਟ ਦਿੱਤੀ ਜਿਸ ਕਾਰਨ ਸੈਂਕੜੇ ਦਰੱਖਤ ਸੁੱਕ ਗਏ ਸਨ ਅਤੇ ਬਦਬੂ ਫੈਲੀ ਸੀ;

(ਸ) ਜੇਕਰ ਉਪਰੋਕਤ ਭਾਗ 'ੳ' 'ਅ' ਅਤੇ 'ੲ' ਦਾ ਉੱਤਰ ਹਾਂ ਵਿੱਚ ਹੈ ਤਾਂ ਪੰਜਾਬ ਸਰਕਾਰ ਨੇ ਫੈਕਟਰੀ ਮਾਲਕਾਂ ਅਤੇ ਸਬੰਧਿਤ ਅਧਿਕਾਰੀਆਂ ਖਿਲਾਫ ਕੀ ਕਾਰਵਾਈ ਕੀਤੀ ਹੈ ?

**ਸ਼੍ਰੀ ਓ.ਪੀ. ਸੋਨੀ: (ੳ)** ਪਾਤੜਾਂ ਵਿੱਚ ਲੱਗੀ ਸ਼ਰਾਬ ਦੀ ਫੈਕਟਰੀ ਕਿਨ੍ਹਾਂ ਹਾਲਾਤਾਂ ਵਿੱਚ ਨਿੱਜੀ ਹੱਥਾਂ ਵਿੱਚ ਦਿਤੀ ਗਈ, ਇਸ ਦਾ ਜਵਾਬ ਸਹਿਕਾਰਤਾ ਵਿਭਾਗ ਵੱਲੋਂ ਦੇਣਾ ਬਣਦਾ ਹੈ । ਮੈਸ: ਪਿਕਾਡਲੀ ਸ਼ੂਗਰ ਅਤੇ ਅਲਾਇਡ ਇੰਡਸਟਰੀਜ਼ ਲਿਮਟਿਡ (ਡਿਸਟਿਲਰੀ ਯੂਨਿਟ) ਪਿੰਡ ਹਮਝੜੀ, ਤਹਿਸੀਲ ਪਾਤੜਾਂ ਨੇ ਬੋਰਡ ਤੋਂ ਮਿਤੀ 29.12.2003 ਨੂੰ ਡਿਸਟਿਲਰੀ ਯੂਨਿਟ ਲਗਾਉਣ ਦਾ ਇਤਰਾਜ਼ਹੀਣਤਾ ਸਰਟੀਫਿਕੇਟ ਲਿਆ ਸੀ ਅਤੇ ਇਸ ਸਨਅਤ ਨੇ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ ਮੰਤਰਾਲੇ ਵੱਲੋਂ ਇਨਵਾਇਰਨਮੈਂਟਲ ਇੰਪੈਕਟ ਅਸੈਸਮੈਂਟ (ਈ.ਆਈ.ਏ.) ਨੋਟੀਫਿਕੇਸ਼ਨ ਦੇ ਅਧੀਨ ਪੱਤਰ ਮਿਤੀ 12.5.2004 ਰਾਹੀਂ ਇਨਵਾਇਰਨਮੈਂਟਲ ਕਲੀਅਰੈਂਸ ਲਈ ਹੋਈ ਹੈ ।

(ਅ) ਇਹ ਠੀਕ ਹੈ ਕਿ ਮੈਸ: ਪਿਕਾਡਲੀ ਸ਼ੂਗਰ ਅਤੇ ਅਲਾਇਡ ਇੰਡਸਟਰੀਜ਼ ਲਿਮਟਿਡ (ਡਿਸਟਿਲਰੀ ਯੂਨਿਟ) ਨੂੰ ਇਥਾਇਲ ਅਲਕੋਹਲ ਤਿਆਰ ਕਰਨ ਦੌਰਾਨ ਨਿਕਲਦੇ ਸਪੈਂਟ ਵਾਸ਼ ਨੂੰ ਬਾਇਓ ਡਾਇਜੈਸਟਰ ਵਿਚੋਂ ਪਾਸ ਕਰਕੇ ਅਤੇ ਫਿਰ ਐਮ.ਈ.ਈ. ਵਿੱਚ ਕੰਨਸੈਂਟਰੇਟ ਕਰਨ ਉਪਰੰਤ ਪ੍ਰੈਸ ਮੱਡ ਨਾਲ ਮਿਲਾ ਕੇ ਬਾਇਓ ਕੰਪੋਸਟ (ਖਾਦ) ਤਿਆਰ ਕਰਨ ਦੀ ਪ੍ਰਵਾਨਗੀ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ ਮੰਤਰਾਲੇ /ਬੋਰਡ ਵੱਲੋਂ ਦਿੱਤੀ ਗਈ ਸੀ ।

(ੲ) ਇਹ ਠੀਕ ਨਹੀਂ ਹੈ । ਸਨਅਤ ਦੀ ਡਿਸਟਿਲਰੀ ਯੂਨਿਟ ਪਿਛਲੇ 4-5 ਸਾਲਾਂ ਤੋਂ ਬੰਦ ਪਈ ਹੈ। ਬੰਦ ਹੋਣ ਸਮੇਂ ਬਚੇ ਹੋਏ ਕੰਨਸੈਂਟਰੇਟ ਸਪੈਂਟ ਵਾਸ਼ ਨੂੰ ਪ੍ਰੈਸ ਮੱਡ ਨਾਲ ਮਿਲਾ ਕੇ ਬਾਇਓ ਕੰਪੋਸਟ (ਖਾਦ) ਤਿਆਰ ਕੀਤੀ ਗਈ ਸੀ। ਮਿਤੀ 28.5.2018 ਨੂੰ ਬੋਰਡ ਦੇ ਅਧਿਕਾਰੀਆਂ ਵੱਲੋਂ ਡਿਸਟਿਲਰੀ ਯੂਨਿਟ ਦਾ ਦੌਰਾ ਕੀਤਾ ਗਿਆ ਅਤੇ ਦੇਖਿਆ ਗਿਆ ਕਿ 5-6 ਜਗ੍ਹਾ ਉੱਤੇ ਲੈਗੂਨ ਵਿਚੋਂ ਕੱਢੀ ਗਈ ਰਹਿੰਦ-ਖੂੰਹਦ (ਸਲੱਜ) ਦੀ ਕੁਝ ਮਾਤਰਾ ਸਨਅਤ ਨੇ ਆਪਣੇ ਅਹਾਤੇ ਦੇ ਅੰਦਰ ਜਿੱਥੇ ਕੁਝ ਦਰੱਖਤ ਲਗਾਏ ਹੋਏ ਸਨ, ਦੇ ਨਜ਼ਦੀਕ ਸੁੱਟੀ ਸੀ ਅਤੇ ਇਸ ਉਪਰੰਤ ਸਨਅਤ ਨੂੰ ਪਾਣੀ ਐਕਟ, 1974

ਅਤੇ ਹਵਾ ਐਕਟ, 1981 ਅਧੀਨ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵਲੋਂ ਨੋਟਿਸ ਜਾਰੀ ਕੀਤਾ ਗਿਆ । ਇਸ ਉਪਰੰਤ ਫੈਕਟਰੀ ਮਾਲਕਾਂ ਨੇ ਰਹਿੰਦ-ਖੂੰਹਦ ਨੂੰ ਠੀਕ ਢੰਗ ਨਾਲ ਖਤਮ ਕਰ ਦਿੱਤਾ ਸੀ ।

(ਸ) ਇਸ ਸਬੰਧ ਵਿੱਚ ਕੋਈ ਜਵਾਬ ਦੇਣਾ ਨਹੀਂ ਬਣਦਾ।

-----

## ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਵੇਸ਼ ਦੁਆਰ ਪਲਾਜ਼ਾ ਅਤੇ ਹੈਰੀਟੇਜ ਸਟਰੀਟ ਦੀ ਸਾਂਭ-ਸੰਭਾਲ

**227. ਸਰਦਾਰ ਅਮਰਜੀਤ ਸਿੰਘ ਸੰਦੋਆ :** ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਕਰੋੜਾਂ ਰੁਪਏ ਖਰਚ ਕਰਕੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਵੇਸ਼ ਦੁਆਰ ਪਲਾਜ਼ਾ ਅਤੇ ਹੈਰੀਟੇਜ ਸਟਰੀਟ ਨਵੰਬਰ, 2016 ਵਿੱਚ ਆਮ ਲੋਕਾਂ ਲਈ ਖੋਲ੍ਹ ਦਿੱਤੇ ਗਏ ਸਨ;

(ਅ ) ਕੀ ਪੰਜਾਬ ਸਰਕਾਰ ਨੇ ਉਪਰੋਕਤ ਭਾਗ (ੳ) ਵਿੱਚ ਦਰਜ ਦੋਵੇਂ ਅਹਿਮ ਥਾਵਾਂ ਦੀ ਸਾਂਭ ਸੰਭਾਲ ਅਤੇ ਭਵਿੱਖ ਵਿੱਚ ਮੁਰੰਮਤ ਆਦਿ ਵਾਸਤੇ ਪੱਕਾ ਫੰਡ (ਕੋਰਪਸ ਫੰਡ) ਨਿਰਧਾਰਿਤ ਕੀਤਾ ਹੈ;

(ੲ) ਕੀ ਇਹ ਵੀ ਠੀਕ ਹੈ ਕਿ ਫੰਡਜ਼ ਦੀ ਘਾਟ ਕਰਕੇ ਇਨ੍ਹਾਂ ਦੋਵਾਂ ਥਾਂਵਾਂ ਦੀ ਸਾਫ ਸਫਾਈ ਦਾ ਬੁਰਾ ਹਾਲ ਹੈ ਅਤੇ ਲਾਈਟਾਂ ਅਤੇ ਵਿਸ਼ਾਲ ਸਕਰੀਨਾਂ ਬੰਦ ਹਨ, ਜਿਸ ਕਰਕੇ ਮੰਗਤਿਆਂ ਅਤੇ ਅਵਾਰਾ ਕੁੱਤਿਆਂ ਵਲੋਂ ਸ਼ਰਧਾਲੂਆਂ ਨੂੰ ਤੰਗ ਕੀਤਾ ਜਾਂਦਾ ਹੈ;

(ਸ) ਪੰਜਾਬ ਸਰਕਾਰ ਇਨ੍ਹਾਂ ਦੋਨਾਂ ਥਾਵਾਂ ਦੀ ਸਹੀ ਸਾਂਭ ਸੰਭਾਲ ਲਈ ਕੀ ਕਦਮ ਉਠਾ ਰਹੀ ਹੈ?

**ਸਰਦਾਰ ਨਵਜੋਤ ਸਿੰਘ ਸਿੱਧੂ :** (ੳ) ਹਾਂ ਜੀ, ਇਹ ਸਹੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਵੇਸ਼ ਦੁਆਰ ਪਲਾਜ਼ਾ ਅਤੇ ਹੈਰੀਟੇਜ ਸਟਰੀਟ ਨਵੰਬਰ, 2016 ਵਿੱਚ ਆਮ ਲੋਕਾਂ ਲਈ ਖੋਲ੍ਹ ਦਿੱਤੇ ਗਏ ਸਨ।

(ਅ) ਨਹੀਂ ਜੀ, ਪੰਜਾਬ ਸਰਕਾਰ ਵਲੋਂ ਉਪਰੋਕਤ ਭਾਗ ੳ ਵਿੱਚ ਦਰਜ ਦੋਵੇਂ ਅਹਿਮ ਥਾਂਵਾਂ ਦੀ ਸਾਂਭ ਸੰਭਾਲ ਅਤੇ ਭਵਿੱਖ ਵਿੱਚ ਮੁਰੰਮਤ ਆਦਿ ਵਾਸਤੇ ਪੱਕਾ ਫੰਡ (ਕੋਰਪਸ ਫੰਡ) ਨਿਰਧਾਰਿਤ ਨਹੀਂ ਕੀਤਾ ਹੈ।

[ ਸਭਿਆਚਾਰਕ ਮਾਮਲੇ ਮੰਤਰੀ ]

(ੲ) ਨਹੀਂ ਜੀ, ਸਰਕਾਰ ਵਲੋਂ ਇਸ ਮੰਤਵ ਲਈ ਬਜਟ ਵਿੱਚ ਢੁਕਵੇਂ ਫੰਡਜ਼ ਦਾ ਉਪਬੰਧ ਕੀਤਾ ਗਿਆ ਹੈ, ਜਿਸ ਨਾਲ ਦੋਵਾਂ ਥਾਂਵਾਂ ਦੀ ਸਾਫ-ਸਫਾਈ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਜਿੱਥੋਂ ਤੱਕ ਲਾਈਟਾਂ ਦਾ ਸਵਾਲ ਹੈ ਇਹ ਟਾਊਨ ਹਾਲ ਤੋਂ ਸ੍ਰੀ ਹਰਿਮੰਦਰ ਸਾਹਿਬ ਤੱਕ ਠੀਕ ਠਾਕ ਚਲ ਰਹੀਆਂ ਹਨ। ਵਿਸ਼ਾਲ ਸਕਰੀਨਾਂ ਦਾ ਸਬੰਧ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਨਾਲ ਹੈ ਜਿਸ ਸਬੰਧੀ ਉਸ ਵਿਭਾਗ ਵੱਲੋਂ ਸੂਚਿਤ ਕੀਤਾ ਗਿਆ ਹੈ ਕਿ ਇਨ੍ਹਾਂ ਸਕਰੀਨਾਂ ਤੇ ਸਵੇਰੇ 6:00 ਤੋ 8:00 ਵਜੇ ਤੱਕ ਅਤੇ ਸ਼ਾਮ ਨੂੰ 6:30 ਤੋ 8:30 ਵਜੇ ਤੱਕ ਸ੍ਰੀ ਦਰਬਾਰ ਸਾਹਿਬ ਤੋਂ ਲਾਈਵ ਕੀਰਤਨ ਪ੍ਰਸਾਰਿਤ ਕੀਤਾ ਜਾਂਦਾ ਹੈ। ਜਿਥੋਂ ਤੱਕ ਅਵਾਰਾ ਕੁੱਤਿਆਂ ਦਾ ਸ਼ਰਧਾਲੂਆਂ ਨੂੰ ਤੰਗ ਕਰਨ ਦਾ ਸਵਾਲ ਹੈ, ਉਸ ਸਬੰਧੀ ਸਥਾਨਕ ਸਰਕਾਰ ਵਿਭਾਗ ਵਲੋਂ ਦੱਸਿਆ ਗਿਆ ਹੈ ਕਿ Animal Birth Control (Dogs) Rules, 2001 ਦੇ ਨਿਯਮਾਂ ਅਨੁਸਾਰ ਕੁੱਤਿਆਂ ਨੂੰ ਫੜ ਕੇ ਇੱਕ ਜਗ੍ਹਾ ਤੋਂ ਦੂਜੀ ਜਗ੍ਹਾ ਤੇ ਸ਼ਿਫਟ ਕਰਨ ਤੇ ਉਪਰੋਕਤ ਰੂਲਾਂ ਅਨੁਸਾਰ ਪੂਰਨ ਤੌਰ ਤੇ ਪਾਬੰਦੀ ਹੈ। ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਨਗਰ ਨਿਗਮ, ਅੰਮ੍ਰਿਤਸਰ ਵੱਲੋਂ ਕੁੱਤਿਆਂ ਦੀ ਸਟਰਲਾਈਜੇਸ਼ਨ ਕਰਨ ਲਈ ਈ-ਟੈਂਡਰ ਲਗਾਏ ਗਏ ਹਨ। ਈ-ਟੈਂਡਰ ਪ੍ਰੋਸੈਸ ਖਤਮ ਹੋਣ ਤੋਂ ਬਾਅਦ ਅਵਾਰਾ ਕੁੱਤਿਆਂ ਦੀ ਸਟਰਲਾਈਜੇਸ਼ਨ ਦਾ ਕੰਮ ਨਗਰ ਨਿਗਮ ਦੀ ਹਦੂਦ ਅੰਦਰ ਸ਼ੁਰੂ ਕਰ ਦਿੱਤਾ ਜਾਵੇਗਾ। ਨਗਰ ਨਿਗਮ, ਅੰਮ੍ਰਿਤਸਰ ਵਿੱਚ ਦੋ ਰੈਣ ਬਸੇਰੇ ਹਨ। ਇਹ ਰੈਣ ਬਸੇਰੇ ਮੰਗਤਿਆਂ ਨੂੰ ਮੁਹੱਈਆ ਕਰਵਾਏ ਜਾਂਦੇ ਹਨ, ਪਰੰਤੂ ਮੰਗਤਿਆਂ ਨੂੰ ਰੈਣ ਬਸੇਰੇ ਵਿੱਚ ਸ਼ਿਫਟ ਕਰਨ ਦਾ ਕੰਮ ਪੁਲਿਸ ਵੱਲੋਂ ਕੀਤਾ ਜਾਂਦਾ ਹੈ ਜਿਸ ਸਬੰਧੀ ਡਾਇਰੈਕਟਰ ਜਨਰਲ ਆਫ ਪੁਲਿਸ, ਪੰਜਾਬ ਵੱਲੋਂ ਦੱਸਿਆ ਗਿਆ ਹੈ ਕਿ ਮੰਗਤਿਆਂ ਨੂੰ ਸ਼ਿਫਟ ਕਰਨ ਲਈ ਜ਼ਿਲ੍ਹਾ ਪ੍ਰਸ਼ਾਸਨ ਨੂੰ ਜੋ ਵੀ ਸਹਾਇਤਾ ਦੀ ਲੋੜ ਹੁੰਦੀ ਹੈ,ਉਹ ਪੁਲਿਸ ਵੱਲੋਂ ਮੁਹੱਈਆ ਕਰਵਾਈ ਜਾਂਦੀ ਹੈ।

(ਸ) ਪੰਜਾਬ ਸਰਕਾਰ ਵਲੋਂ ਇਨ੍ਹਾਂ ਦੋਵਾਂ ਥਾਂਵਾਂ ਭਾਵ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਵੇਸ਼ ਦੁਆਰ ਪਲਾਜ਼ਾ ਅਤੇ ਹੈਰੀਟੇਜ ਸਟਰੀਟ ਦੀ ਸਹੀ ਸਾਂਭ ਸੰਭਾਲ ਲਈ ਸਾਲਾਨਾ ਬਜਟ ਦਾ ਉਪਬੰਧ ਕੀਤਾ ਹੋਇਆ ਹੈ ਅਤੇ ਇਕ ਏਜੰਸੀ ਮੈਸ. ਬੀ.ਵੀ.ਜੀ. ਇੰਡੀਆ ਪ੍ਰਾਈਵੇਟ ਲਿਮਟਿਡ ਹਾਇਰ ਕੀਤੀ ਹੋਈ ਹੈ, ਜਿਸ ਰਾਹੀਂ ਇਹ ਕੰਮ ਸੁਚਾਰੂ ਢੰਗ ਨਾਲ ਕੀਤਾ ਜਾ ਰਿਹਾ ਹੈ।

------

## ANNOUNCEMENT BY THE SPEAKER REG. PANEL OF CHAIRMEN

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਇਕ ਮਿੰਟ, ਪਹਿਲਾਂ ਮੈਨੂੰ ਕੁਝ ਐਲਾਨ ਕਰ ਲੈਣ ਦਿਓ। ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਦੇ ਲਈ ਨਾਮਜ਼ਦ ਕਰਦਾ ਹਾਂ: -

1. ਸਰਦਾਰ ਪਰਗਟ ਸਿੰਘ ਪੋਆਰ;
2. ਸਰਦਾਰ ਪਰਮਿੰਦਰ ਸਿੰਘ ਪਿੰਕੀ;
3. ਸ਼੍ਰੀ ਅਮਨ ਅਰੋੜਾ; ਅਤੇ
4. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ

-----

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਹੁਣ ਸਕੱਤਰ ਅਨਾਊਂਸਮੈਂਟ ਕਰਨਗੇ।

**ਸਕੱਤਰ :** ਸ਼੍ਰੀਮਾਨ ਜੀ, ਮੈਂ 14ਵੀਂ ਅਤੇ 15ਵੀਂ ਪੰਜਾਬ ਵਿਧਾਨ ਸਭਾ ਦੁਆਰਾ ਕ੍ਰਮਵਾਰ ਇਸ ਦੇ ਨੌਂਵੇਂ, ਚੌਥੇ ਸਮਾਗਮਾਂ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਸ਼ਟਰਪਤੀ ਜੀ ਅਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ :-

1. ਬੱਚਿਆਂ ਦੇ ਅਧਿਕਾਰਾਂ ਦੀ ਸੁਰੱਖਿਆ ਲਈ ਕਮਿਸ਼ਨ (ਪੰਜਾਬ ਸੋਧਨਾ) ਬਿਲ, 2014
2. ਪੰਜਾਬ ਪੁਲਿਸ (ਸੋਧਨਾ ) ਬਿਲ, 2018
3. ਪੰਜਾਬ ਨਮਿੱਤਣ ਬਿਲ, 2018
4. ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2018
5. ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2018

[ ਸਕੱਤਰ ]

6. ਪੰਜਾਬ ਨਮਿੱਤਣ (ਨੰ:2) ਬਿਲ, 2018
7. ਪੰਜਾਬ ਰਾਜ ਵਿਕਾਸ ਕਰ ਬਿਲ, 2018
8. ਪੰਜਾਬ ਕਾਨੂੰਨ (ਗੈਰਕਾਨੂੰਨੀ ਕਾਲੋਨੀਆਂ ਨੂੰ ਨਿਯਮਤ ਕਰਨ ਲਈ ਵਿਸ਼ੇਸ਼ ਉਪਬੰਧ) ਬਿਲ,2018
9. ਪੰਜਾਬ ਸਮਾਜਿਕ ਸੁਰੱਖਿਆ ਬਿਲ, 2018
10. ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਆਗੂ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2018
11. ਪੰਜਾਬ ਸੜਕਾਂ ਅਤੇ ਪੁਲ ਵਿਕਾਸ ਬੋਰਡ (ਸੋਧਨਾ) ਬਿਲ, 2018

------

## MATTERS RAISED DURING ZERO HOUR AND STATEMENT MADE THEREON BY THE CHIEF MINISTER

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਵਿਰੋਧੀ ਧਿਰ ਦੇ ਨੇਤਾ ਚੀਮਾ ਸਾਹਿਬ ਖੜ੍ਹੇ ਹਨ, ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਓ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਕੰਵਰ ਸੰਧੂ, ਸਰਦਾਰ ਨਾਜ਼ਰ ਸਿੰਘ ਮਾਨਸ਼ਾਹੀਆ, ਸਰਦਾਰ ਜਗਦੇਵ ਸਿੰਘ, ਸਰਦਾਰ ਬਲਦੇਵ ਸਿੰਘ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਪਿਰਮਲ ਸਿੰਘ, ਸਰਦਾਰ ਜੈ ਕ੍ਰਿਸ਼ਨ ਸਿੰਘ ਜਸਟਿਸ ਨਾਰੰਗ ਕਮਿਸ਼ਨ ਅਤੇ ਕਿਸਾਨ ਖੁਦਕੁਸ਼ੀਆਂ ਸਬੰਧੀ ਸਦਨ ਵਿਚ ਪੇਸ਼ ਕੀਤੀ ਗਈ ਰਿਪੋਰਟ ਤੇ ਬਹਿਸ ਕਰਨ ਸਬੰਧੀ ਮਾਨਯੋਗ ਸਪੀਕਰ ਸਾਹਿਬ ਨੂੰ ਦਿੱਤੇ ਮੰਗ ਪੱਤਰ ਦੇ ਬਾਵਜੂਦ ਬਹਿਸ ਕਰਨ ਦੀ ਇਜਾਜ਼ਤ ਨਾ ਮਿਲਣ ਦੇ ਰੋਸ ਵੱਜੋਂ ਵੈੱਲ ਆਫ ਦਿ ਹਾਊਸ ਵਿਚ ਆ ਕੇ ਇਨ੍ਹਾਂ ਰਿਪੋਰਟਾਂ ਤੇ ਬਹਿਸ ਕਰਨ ਦੀ ਮੰਗ ਕਰ ਰਹੇ ਸਨ।)

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਸੰਗਰੂਰ ਦੇ ਵਿਚ ਇੱਕ ਰਣਬੀਰ ਕਲੱਬ ਹੈ, ਉਸ ਦੀ ਬਿਲਡਿੰਗ ਹੈਰੀਟੇਜ ਡਿਕਲੇਅਰ ਕੀਤੀ ਗਈ ਹੈ। ਉਥੇ ਪੰਜਾਬ ਸਰਕਾਰ ਬਾਰ ਚਲਾਉਣਾ ਚਾਹੁੰਦੀ ਹੈ, ਸਿੱਧੂ ਸਾਹਿਬ ਨੇ ਵੀ ਬਿਆਨ ਦਿੱਤਾ ਹੈ ਕਿ ਇਹ ਨਹੀਂ ਚੱਲਣਾ ਚਾਹੀਦਾ ਪਰ ਕੀ ਉਹ ਹਾਊਸ ਨੂੰ ਐਨਸ਼ੋਅਰ ਕਰ ਦੇਣਗੇ?

**ਮਾਨਯੋਗ ਸਪੀਕਰ :** (ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਹਾਨੂੰ ਜਵਾਬ ਆ ਗਿਆ ਹੈ। ਤੁਹਾਨੂੰ ਜਵਾਬ ਚਲਾ ਗਿਆ ਹੈ। ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਸੰਗਰੂਰ ਦੀ ਹੈਰੀਟੇਜ ਬਿਲਡਿੰਗ ਵਿਚ ਪੰਜਾਬ ਸਰਕਾਰ ਸ਼ਰਾਬ ਦਾ ਬਾਰ ਖੋਲ੍ਹਣ ਜਾ ਰਹੀ ਹੈ। ਅੱਜ ਟ੍ਰਿਬਿਊਨ ਅਖਬਾਰ ਦੀ ਖਬਰ ਹੈ। ਇਕ ਵਾਰ ਸਿੱਧੂ ਸਾਹਿਬ ਖੜ੍ਹੇ ਹੋ ਕੇ ਕਹਿ ਦੇਣ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਕੰਵਰ ਸੰਧੂ, ਸਰਦਾਰ ਨਾਜ਼ਰ ਸਿੰਘ ਮਾਨਸ਼ਾਹੀਆ, ਸਰਦਾਰ ਜਗਦੇਵ ਸਿੰਘ, ਸਰਦਾਰ ਬਲਦੇਵ ਸਿੰਘ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਪਿਰਮਲ ਸਿੰਘ, ਸਰਦਾਰ ਜੈ ਕ੍ਰਿਸ਼ਨ ਸਿੰਘ ਵੈੱਲ ਆਫ ਦਿ ਹਾਊਸ ਵਿਚ ਆ ਕੇ ** ਨਾਅਰੇ ਲਗਾ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ** ਨਾਅਰੇ ਰਿਕਾਰਡ ਨਾ ਕੀਤੇ ਜਾਣ। ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜਿਹੜੀ ਪਾਰਟੀ ਦੇ ਆਪਣੇ ਲੀਡਰ ਆਫ ਆਪੋਜ਼ੀਸ਼ਨ ਖੜ੍ਹੇ ਹਨ ਕੀ ਉਹ ਸਪਲਿੱਟ ਆਫ ਪਾਰਟੀ ਕਰਕੇ ਮਾਇਨੋਰਿਟੀ ਵਿਚ ਹਨ? This is my question, please check it up.

**ਮਾਨਯੋਗ ਸਪੀਕਰ :** (ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਹਾਨੂੰ ਜਵਾਬ ਆ ਗਿਆ ਹੈ। ਤੁਹਾਨੂੰ ਜਵਾਬ ਚਲਾ ਗਿਆ ਹੈ। ਚੀਮਾ ਸਾਹਿਬ, ਤੁਸੀਂ ਆਪਣੀ ਗੱਲ ਪੂਰੀ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਸੰਗਰੂਰ ਦੀ ਹੈਰੀਟੇਜ ਬਿਲਡਿੰਗ ਵਿਚ ਪੰਜਾਬ ਸਰਕਾਰ ਸ਼ਰਾਬ ਦਾ ਬਾਰ ਖੋਲ੍ਹਣ ਜਾ ਰਹੀ ਹੈ। ਅੱਜ ਟ੍ਰਿਬਿਊਨ ਅਖਬਾਰ ਦੀ ਖਬਰ ਹੈ। ਇਕ ਵਾਰ ਸਿੱਧੂ ਸਾਹਿਬ ਖੜ੍ਹੇ ਹੋ ਕੇ ਕਹਿ ਦੇਣ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਪਲੀਜ਼ ਇਸ ਨੂੰ ਕਲੈਰੀਫਾਈ ਕਰੋ। Is there split in the party? Please clear.

---

** Not recorded as ordered by the Chair.

**ਮਾਨਯੋਗ ਸਪੀਕਰ :** (ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਗੱਲ ਕਰੋ। ਤੁਸੀਂ ਸੀਟਾਂ ਤੇ ਜਾਓ। ਤੁਸੀਂ ਸੀਟਾਂ ਤੇ ਜਾ ਕੇ ਗੱਲ ਕਰੋ।(ਵਿਘਨ)(ਸ਼ੋਰ)

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੀ ਵੈੱਲ ਆਫ ਦਿ ਹਾਊਸ ਵਿਚ ਆ ਗਏ ।)

**ਮਾਨਯੋਗ ਸਪੀਕਰ :** (ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਹਾਨੂੰ ਜਵਾਬ ਦੁਬਾਰਾ ਭੇਜ ਦਿੰਦੇ ਹਾਂ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਕ ਬਹੁਤ ਹੀ ਮਹੱਤਵਪੂਰਨ ਖਬਰ ਵੱਲ ਦਿਵਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਅੱਜ ਟ੍ਰਿਬਿਊਨ ਦੀ ਛਪੀ ਖਬਰ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਨੇ ਇਨਸਾਨੀਅਤ ਨੂੰ ਸ਼ਰਮਸਾਰ ਕਰਕੇ ਰੱਖ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਦੋ ਖਬਰਾਂ ਛਪੀਆਂ ਹਨ। ਇਕ ਖਬਰ ਵਿਚ ਲਿਖਿਆ ਹੈ ਮਾਈਨਰ ਰੇਪਡ ਵੀਡਿਓ ਵਾਇਰਲ, ਗੁਰੂ ਹਰ ਸਹਾਇ ਵਿਚ ਇਕ ਪਿੰਡ ਹੈ, ਉਥੇ 8 ਸਾਲ ਦੀ ਬੱਚੀ ਦਾ ਰੇਪ ਕਰਕੇ ਵੀਡਿਓ ਵਾਇਰਲ ਕਰ ਦਿੱਤਾ ਗਿਆ। ਦੂਜਾ ਨੂਰਮਹਿਲ ਦਾ ਫਤਿਹਪੁਰ ਪਿੰਡ ਹੈ, ਇੱਕ ਸਾਲ ਦੀ ਬੱਚੀ ਨਾਲ ਇੱਕ ਰਿਟਾਇਰਡ ਆਰਮੀ ਅਫਸਰ ਨੇ ਰੇਪ ਕੀਤਾ ਹੈ... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼, ਪਲੀਜ਼, ਪਲੀਜ਼। ਤੁਸੀਂ ਸੀਟਾਂ ਤੇ ਜਾ ਕੇ ਗੱਲ ਕਰੋ... (ਵਿਘਨ)(ਸ਼ੋਰ)

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਜੂਨ ਦੇ ਵਿੱਚ ਸਰਕਾਰ ਆਰਡੀਨੈਂਸ ਲਿਆਈ ਸੀ ਕਿ 12 ਸਾਲ ਤੋਂ ਘੱਟ ਉਮਰ ਦੀਆਂ ਬੱਚੀਆਂ ਨਾਲ ਰੇਪ ਕਰਨ ਵਾਲੇ ਨੂੰ ਸਜ਼ਾ-ਏ-ਮੌਤ ਹੋਣੀ ਚਾਹੀਦੀ ਹੈ ਪਰ ਅਜੇ ਤੱਕ ਸਰਕਾਰ ਬਿਲ ਨਹੀਂ ਲੈ ਕੇ ਆਈ, ਇਹ ਸਿਰਫ ਆਰਡੀਨੈਂਸ ਹੀ ਕੀਤਾ ਹੈ। ਮੇਰੀ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਤਰ੍ਹਾਂ ਦਾ ਘਿਨੌਣਾ ਪਾਪ ਕਰਨ ਵਾਲਿਆਂ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇ। As per ordinance, ਦੋ ਮਹੀਨਿਆਂ ਵਿੱਚ investigation ਕੀਤੀ ਜਾਵੇ, within 6 months ਇਨ੍ਹਾਂ ਬੱਚੀਆਂ ਨਾਲ ਰੇਪ ਕਰਨ ਵਾਲਿਆਂ ਨੂੰ ਸਜ਼ਾ ਦਿੱਤੀ ਜਾਵੇ। ਸਪੀਕਰ ਸਾਹਿਬ, ਇਹ ਮੈਂ ਤੁਹਾਡੇ ਰਾਹੀਂ ਸੀ.ਐਮ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਕੰਵਰ ਸੰਧੂ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜਗਦੇਵ ਸਿੰਘ, ਸਰਦਾਰ

ਬਲਦੇਵ ਸਿੰਘ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਜੈ ਕ੍ਰਿਸ਼ਨ ਸਿੰਘ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਲਗਾ ਰਹੇ ਸਨ ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਬੈਠੋ, ਬੁਲਾਵਾਂਗੇ। ਚਲੋ ਬੈਠੋ, ਬੈਠੋ। ਤੁਹਾਡੀ ਗੱਲ ਆ ਗਈ ਹੈ। ਹਾਂ ਜੀ, ਰਾਜਾ ਵੜਿੰਗ ਜੀ। (ਵਿਘਨ)(ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਸ਼੍ਰੀ ਅਮਨ ਅਰੋੜਾ ਜੀ ਨੇ ਬੜਾ ਸੰਜੀਦਾ ਮੁੱਦਾ ਲੜਕੀ ਦੇ ਰੇਪ ਬਾਰੇ ਚੁੱਕਿਆ ਹੈ। (ਵਿਘਨ) ਇਨ੍ਹਾਂ ਦੀ ਪਾਰਟੀ ਨੇ ਨਾ ਖੇਡਣਾ ਹੈ ਤੇ ਨਾ ਖੇਡਣ ਦੇਣਾ। (ਵੈੱਲ ਆਫ ਦਿ ਹਾਊਸ ਖੜ੍ਹੇ ਆਪੋਜ਼ੀਸਨ ਮੈਂਬਰਾਂ ਵੱਲ ਇਸਾਰਾ ਕਰਕੇ) ਇਨ੍ਹਾਂ ਨੂੰ ਸਸਪੈਂਡ ਕਰਕੇ ਬਾਹਰ ਭੇਜੋ। ਅਸੀਂ ਕਿਸ ਤਰ੍ਹਾਂ ਪੰਜਾਬ ਦੇ ਮੁੱਦੇ ਚੁੱਕਾਂਗੇ। ਇਹ ਤਾਂ ਛੇ ਜਣੇ ਰਲੇ ਹੋਏ ਹਨ ਕਿਉਂਕਿ ਚੀਮਾ ਸਾਹਿਬ ਦਲਿਤ ਭਰਾ ਬਣ ਗਿਆ ਹੈ। ਉਹ ਗਰੀਬ ਭਰਾ ਬਣ ਗਿਆ ਹੈ, ਮਾੜਾ ਮੋਟਾ ਜਰ ਲਓ। ਮਾੜਾ ਮੋਟਾ ਸਬਰ ਕਰ ਲਓ। ਉਹ ਗਰੀਬ ਭਰਾ ਬਣਿਆ, ਸਾਨੂੰ ਪੰਜਾਬ ਦੇ ਲੋਕਾਂ ਦੀ ਗੱਲ ਕਰ ਲੈਣ ਦਿਓ। ਇੰਨਾ ਵੱਡਾ ਮੁੱਦਾ ਜਿਹੜਾ ਅਮਨ ਜੀ ਨੇ ਚੁੱਕਿਆ, ਕਮਾਲ ਹੋ ਗਈ। (ਵਿਘਨ) (ਸ਼ੋਰ) ਸਰ, ਇਨ੍ਹਾਂ ਨੂੰ ਬਾਹਰ ਕੱਢ ਕੇ ਸਸਪੈਂਡ ਕਰੋ। ਇਨ੍ਹਾਂ ਦਾ ਇਹੀ ਕੰਮ ਹੈ। ਇਨ੍ਹਾਂ ਦੀ ਲੜਾਈ ਚੀਮਾ ਜੀ ਨਾਲ ਹੈ ਕਿ ਉਹ ਲੀਡਰ ਆਫ ਆਪੋਜ਼ੀਸ਼ਨ ਬਣ ਗਿਆ। (ਵਿਘਨ)(ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਹ ਜਿਹੜਾ ਪਾਣੀਆਂ ਦਾ ਮਸਲਾ ਹੈ, ਤੁਸੀਂ ਪਾਣੀਆਂ ਦੇ ਮਸਲੇ ਤੇ ਡਿਬੇਟ ਵਾਸਤੇ ਬੁਲਾਉਣਾ ਸੀ ਪਰ ਹੁਣ ਜਿਹੜੀ ਅੱਜ ਜਸਟਿਸ ਰਣਜੀਤ ਸਿੰਘ ਦੀ important report ਹੈ, ਉਸ ਦੇ ਬਾਰੇ ਦੱਸੋ। ਤੁਸੀਂ ਪਾਣੀਆਂ ਦੇ ਮਸਲੇ ਉਤੇ ਡਿਬੇਟ ਵਾਸਤੇ ਟਾਈਮ ਦੇ ਦਿਓ। ਪਾਣੀਆਂ ਦੇ ਮਸਲੇ ਤੇ ਡਿਬੇਟ ਵਾਸਤੇ ਟਾਈਮ ਦੇ ਦਿਓ ਪਰ ਜਿਹੜੀ ਜਸਟਿਸ ਰਣਜੀਤ ਸਿੰਘ ਕਮਿਸ਼ਨ ਦੀ ਬੇਅਦਬੀ ਦੀ ਰਿਪੋਰਟ ਹੈ, ਉਸ ਦੀ ਕਾਰਵਾਈ ਬੰਦ ਨਹੀਂ ਹੋਣੀ ਚਾਹੀਦੀ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਇੱਕ ਮਿੰਟ ਰੁਕੋ, ਬੁਲਾਵਾਂਗੇ, ਇਨ੍ਹਾਂ ਦੀ ਪਾਰਟੀ ਦੀ ਗੱਲ ਹੈ। ਕਰ ਲੈਣ ਦਿਓ। ਬੈਠੋ, ਬੈਠੋ। ਬਿਕਰਮ ਜੀ, ਬਿਕਰਮ ਜੀ, ਮਜੀਠੀਆ ਸਾਹਿਬ, ਮਜੀਠੀਆ ਸਾਹਿਬ, ਤੁਸੀਂ ਬੋਲੋ। ** ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ)(ਸ਼ੋਰ)

-----

** Not recorded as ordered by the Chair.

## WALK OUT

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਕੰਵਰ ਸੰਧੂ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜਗਦੇਵ ਸਿੰਘ, ਸਰਦਾਰ ਬਲਦੇਵ ਸਿੰਘ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਜੈ ਕ੍ਰਿਸ਼ਨ ਸਿੰਘ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਜਸਟਿਸ ਨਾਰੰਗ ਕਮਿਸ਼ਨ ਅਤੇ ਕਿਸਾਨ ਖੁਦਕੁਸ਼ੀਆਂ ਸਬੰਧੀ ਸਦਨ ਦੀ ਕਮੇਟੀ ਵੱਲੋਂ ਸਦਨ ਵਿੱਚ ਪੇਸ਼ ਕੀਤੀ ਗਈ ਰਿਪੋਰਟ ਤੇ ਬਹਿਸ ਲਈ ਸਦਨ ਵਿੱਚ ਸਮਾਂ ਨਾ ਰੱਖਣ ਕਾਰਨ ਰੋਸ ਵਜੋਂ ਵਾਕ ਆਊਟ ਕਰ ਗਏ।)

-----

## MATTERS RAISED DURING ZERO HOUR AND STATEMENT MADE THEREON BY THE CHIEF MINISTER *(Resumption)*

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਕੀ ਲੀਡਰ ਆਫ ਦਿ ਆਪੋਜ਼ੀਸ਼ਨ ਇਸ ਵੇਲੇ ਮਾਇਨੋਰਿਟੀ ਵਿੱਚ ਹਨ? (ਵਿਘਨ) ਕੀ ਇਸ ਵੇਲੇ ਲੀਡਰ ਆਫ ਦਿ ਆਪੋਜ਼ੀਸ਼ਨ ਮਾਇਨੋਰਿਟੀ ਵਿੱਚ ਹਨ?(ਵਿਘਨ) ਮੈਂ ਦੁਬਾਰਾ ਰਿਪੀਟ ਕਰਦਾ ਹਾਂ ਕਿ ਕੀ ਇਸ ਵੇਲੇ ਲੀਡਰ ਆਫ ਦਿ ਆਪੋਜ਼ੀਸ਼ਨ ਮਾਇਨੋਰਿਟੀ ਵਿੱਚ ਹਨ? You are the custodian of the House. ਸਰ, ਤੁਸੀਂ ਕਲੈਰੀਫਾਈ ਕਰੋ ਕਿ Leader of the Opposition ਦੀ ਕੀ ਪੁਜ਼ੀਸ਼ਨ ਹੈ?

**ਮਾਨਯੋਗ ਸਪੀਕਰ :** ਸ਼੍ਰੀ ਬ੍ਰਹਮ ਮਹਿੰਦਰਾ ਜੀ, ਤੁਸੀਂ ਸਵਾਲ ਪੁੱਛ ਲਿਆ ਹੈ। ਇੱਕ ਮਿੰਟ ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦੇਣਾ ਹੈ। ਮੇਰੇ ਮੁਤਾਬਿਕ ਲੀਡਰ ਆਫ ਆਪੋਜ਼ੀਸ਼ਨ ਦੇ ਨਾਲ ਮੈਜਾਰਿਟੀ ਮੈਂਬਰ ਹਾਊਸ ਦੇ ਵਿੱਚ ਬਿਰਾਜਮਾਨ ਹਨ। ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਅਹਿਮ ਤੇ ਜ਼ਰੂਰੀ ਮੁੱਦਾ ਸਦਨ ਦੇ ਟਰੈਜ਼ਰੀ ਬੈਂਚਿਜ਼ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਅਤੇ ਮੈਂ ਆਸ ਕਰਦਾ ਹਾਂ, ਉਮੀਦ ਕਰਦਾ ਹਾਂ, ਇਸ ਦੀ ਇੰਪਾਰਟੈਂਸ ਨੂੰ ਧਿਆਨ ਵਿੱਚ ਰੱਖਦਿਆਂ ਇਹ ਜ਼ਰੂਰ ਜਵਾਬ ਦੇਣਗੇ। ਸਪੀਕਰ ਸਾਹਿਬ, ਇਹ ਤਿੰਨ-ਚਾਰ ਅਖਬਾਰਾਂ ਤਾਂ ਮੈਂ ਲੈ ਕੇ ਆਇਆ ਹਾਂ। Congress not involved in 1984 riots,

says ** ** denies Congress hand in 84. (ਵਿਘਨ) (ਸ਼ੋਰ) 1984 ਦੇ ਦੰਗਿਆਂ ਵਿੱਚ ਕਾਂਗਰਸ ਦਾ ਹੱਥ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ** ** ਦਾ ਨਾਂ ਐਕਸਪੰਜ ਕੀਤਾ ਜਾਵੇ। (ਵਿਘਨ) (ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਕਾਂਗਰਸ ਪਾਰਟੀ ਦੇ ਪ੍ਰਧਾਨ...... ਇਹ ਨਾਅਰੇ ਲੱਗਦੇ ਸਨ ਕਿ ਮਾਰੋ ਸਰਦਾਰ ਕੋ, ਦੇਸ਼ ਕੇ ਗੱਦਾਰ ਕੋ....... ਸਰਦਾਰ ਕੀ ਬੇਟੀ ਕੋ, ਦੇਸ਼ ਕੇ ਗੱਦਾਰ ਕੀ ਬੇਟੀ ਕੋ ਮਾਰੋ। ਇਨ੍ਹਾਂ ਨੇ ਇਹ ਨਾਅਰੇ ਲਗਾਏ ਸੀ.....

**ਮਾਨਯੋਗ ਸਪੀਕਰ :** ਮਜੀਠੀਆ ਜੀ..... ਮਜੀਠੀਆ ਜੀ, ਜਿਹੜੀ ਸ਼ਖਸੀਅਤ ਹਾਜ਼ਰ ਨਹੀਂ ਹੈ, ਉਸ ਦਾ ਨਾਂ ਨਾ ਲਿਆ ਜਾਵੇ। (ਵਿਘਨ) (ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਕੀ ਤੁਸੀਂ ਸਹਿਮਤ ਹੋ? (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਕੁਝ ਪੋਸਟਰ ਲਹਿਰਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਖੜ੍ਹੇ ਹਨ। ਬੈਠੋ, ਸੀ.ਐਮ. ਸਾਹਿਬ ਖੜ੍ਹੇ ਹਨ। (ਵਿਘਨ) (ਸ਼ੋਰ) ਲੀਡਰ ਆਫ ਦਿ ਹਾਊਸ ਖੜ੍ਹੇ ਹਨ, ਪਲੀਜ਼ ਬੈਠੋ। (ਸ਼ੋਰ) ਪਲੀਜ਼ ਬੈਠੋ, ਲੀਡਰ ਆਫ ਦਿ ਹਾਊਸ ਖੜ੍ਹੇ ਹਨ। (ਵਿਘਨ) ਸੀ.ਐਮ. ਸਾਹਿਬ ਖੜ੍ਹੇ ਹਨ, ਪਲੀਜ਼ ਬੈਠੋ। ਤੁਸੀਂ ਆਪਣੀ ਗੱਲ ਕਹਿ ਲਈ, ਹੁਣ ਜਵਾਬ ਸੁਣ ਲਉ। ਹੁਣ ਜਵਾਬ ਵੀ ਸੁਣ ਲਉ, ਸੀ.ਐਮ. ਸਾਹਿਬ ਖੜ੍ਹੇ ਹਨ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਇਸ ਦੀ ਬੈਕਗਰਾਊਂਡ ਦੱਸਾਂ। 1984 ਦੀ ਗੱਲ, ਜਦੋਂ ਇਹ ਰਾਇਟਸ ਹੋਏ ਸਨ ਤਾਂ ਅਕਾਲੀ ਦਲ ਉਦੋਂ ....

**ਸਰਦਾਰ ਸੁਖਬੀਰ ਸਿੰਘ ਬਾਦਲ :** ਮੈਂ ਇੱਕ ਕੁਰੈਕਸ਼ਨ ਕਰਨਾ ਚਾਹੁੰਦਾ ਹਾਂ ਜੀ..... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ। (ਵਿਘਨ)(ਸ਼ੋਰ) ਤੁਸੀਂ ਇੰਟਰੱਪਟ ਨਾ ਕਰੋ, ਤੁਸੀਂ ਗੱਲ ਸੁਣ ਲਉ। (ਵਿਘਨ) (ਸ਼ੋਰ)

**ਮੁੱਖ ਮੰਤਰੀ :** ਗੱਲ ਤਾਂ ਸੁਣ ਲਉ। (ਵਿਘਨ) (ਸ਼ੋਰ) ਬੋਲਣ ਦਿਉ।

**ਮਾਨਯੋਗ ਸਪੀਕਰ :** ਤੁਸੀਂ ਗੱਲ ਸੁਣ ਲਉ, ਇੰਟਰੱਪਟ ਨਾ ਕਰੋ। (ਵਿਘਨ) (ਸ਼ੋਰ) ਗੱਲ ਸੁਣ ਲਉ।

---

** Expunged as ordered by the Chair.

**ਮੁੱਖ ਮੰਤਰੀ :** ਇਹ ਕਿਸੇ ਦੀ ਗੱਲ ਸੁਣਨ ਨੂੰ ਵੀ ਤਿਆਰ ਨਹੀਂ।

**ਮਾਨਯੋਗ ਸਪੀਕਰ :** ਪਲੀਜ਼ ਗੱਲ ਸੁਣ ਲਉ। (ਸ਼ੋਰ)

**ਮੁੱਖ ਮੰਤਰੀ :** 1984 ਵਿੱਚ ਆਫੀਸ਼ੀਅਲੀ ਅਕਾਲੀ ਦਲ ਦੀ ਗੌਰਮਿੰਟ ਸੀ। ਉਨ੍ਹਾਂ ਨੇ ਬਰਨਾਲਾ ਸਾਹਿਬ ਅਤੇ ਬਲਵੰਤ ਸਿੰਘ ਨੂੰ ਦਿੱਲੀ ਭੇਜਿਆ ਸੀ, ਉਨ੍ਹਾਂ ਨੂੰ ਪਾਲਮ ਏਅਰਪੋਰਟ ਤੋਂ ਹੀ ਵਾਪਸ ਕੀਤਾ ਗਿਆ ਸੀ।ਸਰਦਾਰ ਰਵੀਇੰਦਰ ਸਿੰਘ ਉਦੋਂ ਸਪੀਕਰ ਹੁੰਦੇ ਸੀ। ਮੈਂ, ਮੇਰੇ ਬ੍ਰਦਰ, ਮਾਲਵਿੰਦਰ ਸਿੰਘ ਅਤੇ ਮੇਰੇ ਕਜ਼ਨ ਰਣਧੀਰ ਸਿੰਘ ਜੋ ਸਪੋਰਟਸ ਵਿੱਚ ਹਨ, ਅਸੀਂ ਚਾਰ ਰਵੀ ਜੀ ਦੇ ਜਹਾਜ਼ ਵਿੱਚ ਸਫਦਰਜੰਗ ਚਲੇ ਗਏ। ਉੱਥੇ ਚਾਰ ਦਿਨ ਅਸੀਂ ਸਾਰੇ ਕਿਤੇ ਘੁੰਮੇ, ਦਿੱਲੀ ਵਿੱਚ ਯਮੁਨਾ ਪਾਰ ਨਹੀਂ ਜਾ ਸਕੇ ਕਿਉਂਕਿ ਉੱਥੇ ਤਾਂ ਬਹੁਤ ਗੜਬੜ ਸੀ ਲੇਕਿਨ ਯਮੁਨਾ ਤੋਂ ਇਧਰ ਗੁਰਦੁਆਰਾ ਸ਼੍ਰੀ ਰਕਾਬ ਗੰਜ ਸਾਹਿਬ, ਗੁਰਦੁਆਰਾ ਸ਼੍ਰੀ ਸੀਸ ਗੰਜ ਸਾਹਿਬ ਜਿੱਥੇ ਵੀ ਅਸੀਂ ਜਾ ਸਕੇ, ਉੱਥੇ ਗਏ। ਉਥੇ ਬਹੁਤ ਮਾੜਾ ਹਾਲ ਸੀ। ਲੋਕਾਂ ਦੀਆਂ ਲਾਸ਼ਾਂ ਨਦੀ ਵਿੱਚ ਚੱਲ ਰਹੀਆਂ ਸਨ। ਰਾਇਟਸ ਬੜੇ ਕਿਸਮ ਦੇ ਚੱਲ ਰਹੇ ਸਨ ਪਰ ਇੱਧਰਲੇ ਪਾਸੇ ਥੋੜ੍ਹਾ ਕੰਟਰੋਲ ਹੋ ਗਿਆ ਸੀ। ਲੇਕਿਨ ਜਦੋਂ ਅਸੀਂ ਉੱਥੇ ਪਹੁੰਚੇ ਤਾਂ ਉਥੇ ਗੁਰਦੁਆਰਾ ਸਾਹਿਬ ਵਿੱਚ ਰਿਫਿਊਜੀ ਇਕੱਠੇ ਹੋਣ ਲੱਗ ਪਏ ਸਨ। ਫੂਲਕਾ ਸਾਹਿਬ ਨੂੰ ਵੀ ਯਾਦ ਹੋਵੇਗਾ। ਉੱਥੇ ਤੰਬੂ ਲੱਗੇ ਸਨ, ਲੋਕ ਬੜੇ ਸ਼ਾਕਡ ਸਨ, ਕਈ ਤਾਂ ਗੱਲ ਵੀ ਨਹੀਂ ਸੀ ਕਰ ਸਕੇ। ਉਨ੍ਹਾਂ ਨੂੰ ਇੰਨੀ ਸੱਟ ਵੱਜੀ ਹੋਈ ਸੀ। ਲੇਕਿਨ ਕੁਝ-ਕੁਝ ਜਿਹੜੇ ਕੁਲੈਕਟ ਹੋ ਗਏ ਸਨ ਤਾਂ ਉਨ੍ਹਾਂ ਨਾਲ ਗੱਲਾਂ ਹੋ ਰਹੀਆਂ ਸਨ, ਉਨ੍ਹਾਂ ਦੇ ਨਾਲ ਮੇਰੀ ਅਤੇ ਸਾਡੇ ਸਾਰਿਆਂ ਦੀ ਗੱਲ ਹੋਈ। ਉਨ੍ਹਾਂ ਨੇ ਚਾਰ-ਪੰਜ ਬੰਦਿਆਂ ਦੇ ਨਾਂ ਲਏ। ਮੈਂ ਪੁੱਛਿਆ ਕਿ ਕਿਸ ਨੇ ਕੀਤਾ ਹੈ, ਕੌਣ ਸੀ, ਤੁਸੀਂ ਕਿਸੇ ਨੂੰ ਦੇਖਿਆ ਹੈ ਔਰ ਮੈਂ 1984 ਤੋਂ ਲੈ ਕੇ ਉਹੀ ਨਾਂ ਮੈਂ ਲੈਂਦਾ ਆਇਆ ਹਾਂ। ਜਿਹੜੀ ਕਾਂਗਰਸ ਪਾਰਟੀ ਦਾ ਕੋਈ ਕੁਨੈਕਸ਼ਨ ਨਹੀਂ, ਇੰਡੀਵਿਜ਼ੂਅਲ ਪਾਰਟੀ ਦੇ ਮੈਂਬਰ। (ਵਿਘਨ) (ਸ਼ੋਰ) ਸੁਣ ਤਾਂ ਲਉ....... (ਸ਼ੋਰ) ਸੁਣ ਤਾਂ ਲਉ।

**ਮਾਨਯੋਗ ਸਪੀਕਰ :** ਸੁਣ ਲਉ। (ਵਿਘਨ, ਸ਼ੋਰ)

**Chief Minister :** I would just like to ask Bikram. You were only 8 years old then. How are you giving the comment?

**Sardar Bikram Singh Majithia :** Absolutely right Sir. I was there when the drive took place. We had to leave our house and you know Sir. I just want to know whether Congress was involved or not? (interruptions)

**ਮਾਨਯੋਗ ਸਪੀਕਰ :** ਸੁਣ ਲਉ।

**ਮੁੱਖ ਮੰਤਰੀ :** ਤੁਸੀਂ ਉਦੋਂ ਸਿਰਫ 8 ਸਾਲ ਦੇ ਸੀ, 1976 ਵਿੱਚ ਤੁਹਾਡਾ ਜਨਮ ਹੋਇਆ। But that's not a material. ਮਟੀਰੀਅਲ ਇਹ ਹੈ ਕਿ ਭਗਤ ਦਾ ਨਾਂ ਮੈਂ ਸੁਣਿਆ, ਮਨਿਸਟਰ ਸੀ, I heard Sajjan Kumar's name, I heard Arjun Dass name, I heard Dharam Dass Shastri's name. ਉਹ ਸਾਰੇ ਕਾਂਗਰਸ ਪਾਰਟੀ ਦੇ ਮੈਂਬਰ ਹੋਣੇ ਚਾਹੀਦੇ ਸਨ। ਜਿਵੇਂ ** ** ** ਨੇ ਕਿਹਾ Party was not involved, individual ਪਾਰਟੀ ਵਿੱਚ ਸ਼ਾਮਲ ਹੋਏ ਸਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।) (ਵਿਘਨ, ਸ਼ੋਰ)

**ਮੁੱਖ ਮੰਤਰੀ :** ਤੁਸੀਂ ਜੋ ਮਰਜ਼ੀ ਕਰੀ ਚੱਲੋ। I was there, where were you? ਸੁਖਬੀਰ ਜੀ, ਤੁਸੀਂ ਤਾਂ ਬਾਹਰ ਗਏ ਹੋਏ ਸੀ। You were in California. ਸੁਖਬੀਰ ਜੀ ਤਾਂ ਉਦੋਂ ਕੈਲੀਫੋਰਨੀਆ ਵਿੱਚ ਯੂਨੀਵਰਸਿਟੀ ਵਿੱਚ ਗਏ ਹੋਏ ਸਨ, ਉਹ ਤਾਂ ਬਾਹਰ ਗਏ ਹੋਏ ਸਨ। ਉਹ ਇੱਥੇ ਨਹੀਂ ਸਨ।

**Sardar Sukhbir Singh Badal :** The day when this massacre took place, ਮੈਂ ਚੰਡੀਗੜ੍ਹ ਤੋਂ ਦਿੱਲੀ ਜਾ ਰਿਹਾ ਸੀ, ਮੈਂ ਆਪਣੇ ਯੂ.ਪੀ. ਫਾਰਮ ਤੇ ਜਾਣਾ ਸੀ। ਮੈਨੂੰ ਪਾਣੀਪਤ ਕੋਲ ਪੁਲਿਸ ਨੇ ਰੋਕਿਆ ਤੇ ਉਨ੍ਹਾਂ ਨੇ ਮੈਨੂੰ ਉੱਥੋਂ ਹੀ ਵਾਪਸ ਭੇਜ ਦਿੱਤਾ। ਮੈਂ ਮੁੱਖ ਮੰਤਰੀ ਜੀ ਤੁਹਾਨੂੰ ਦੱਸਣਾ ਚਾਹੁੰਦਾ ਹਾਂ, ਤੁਸੀਂ 5-6 ਕਾਂਗਰਸ ਲੀਡਰਾਂ ਦੇ ਨਾਂ ਲਏ, ਕਾਂਗਰਸ ਲੀਡਰ ਟਾਈਟਲਰ ਦਾ ਸਟਿੰਗ ਆਪਰੇਸ਼ਨ ਨੈਸ਼ਨਲ ਟੀ.ਵੀ. ਚੈਨਲ ਨੇ ਕੀਤਾ ਜਿਸ ਸਟਿੰਗ ਆਪਰੇਸ਼ਨ ਵਿੱਚ ਉਸ ਨੇ ਕਿਹਾ ਕਿ ਸ਼੍ਰੀ ਰਾਜੀਵ ਗਾਂਧੀ ਨੂੰ ਮੈਂ ਆਪਣੀ ਗੱਡੀ ਵਿੱਚ ਬਿਠਾ ਕੇ ਲਿਆਇਆ, he was the Prime Minister of this Nation.

**Chief Minister :** Who says this?

**Sardar Sukhbir Singh Badal :** In a sting operation and it was shown on all National T.V. Channels.

**Chief Minister :** Who says this?

**Sardar Sukhbir Singh Badal :** Tytler, in a sting operation. All that was on TV.

---

**Expunged as ordered by the Chair.

**Chief Minister :** No sting operation, nothing. ਸਭ ਗਲਤ ਹੈ। Do you know? ਕੀ ਤੁਹਾਨੂੰ ਪਤਾ ਹੈ ਕਿ ਉਦੋਂ ਸ਼੍ਰੀ ਰਾਜੀਵ ਗਾਂਧੀ was in Bengal. Shri Rajiv Gandhi was in Bengal. ਉਹ ਰਾਤ ਨੂੰ ਆਏ ਸੀ।

**Sardar Sukhbir Singh Badal :** I want to ask one question.

**Chief Minister :** I don't need to give explanation. The whole world knows the explanation. ਸਾਰੀ ਦੁਨੀਆਂ ਨੂੰ ਮੇਰੀ ਐਕਸਪਲੇਨੇਸ਼ਨ ਦਾ ਪਤਾ ਹੈ। 1984 ਤੋਂ ਹੁਣ ਤੱਕ 34 ਸਾਲ ਹੋ ਗਏ ਹਨ, ਅਸੀਂ ਇਹੀ ਗੱਲ ਕਰਦੇ ਆਏ ਹਾਂ। ਇਨ੍ਹਾਂ ਨੂੰ ਤਾਂ ਜਦੋਂ convenient ਗੱਲ ਹੁੰਦੀ ਹੈ, ਇਹ ਚੁੱਕ ਲੈਂਦੇ ਹਨ। (ਵਿਘਨ) (ਸ਼ੋਰ) Where were you? (Interruptions) No, not at all. Absolutely not. Sh. Rajiv Gandhi was in Bengal. ਜਦੋਂ Mrs. Gandhi ਦਾ assassination ਹੋਇਆ, ਉਨ੍ਹਾਂ ਨੇ ਕਲਕੱਤਾ ਏਅਰਪੋਰਟ ਤੇ ਬੈਠੇ ਹੋਏ ਰੇਡੀਓ ਤੇ ਸੁਣਿਆ ਸੀ। What are you talking about?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸੁਖਬੀਰ ਜੀ, ਘੱਟੋ-ਘੱਟ ਤੁਸੀਂ ਪਹਿਲਾਂ ਆਪਣੇ ਸਾਥੀਆਂ ਨੂੰ ਤਾਂ ਬਿਠਾ ਲਓ।

**ਸਰਦਾਰ ਸੁਖਬੀਰ ਸਿੰਘ ਬਾਦਲ :** ਬੈਠ ਜਾਓ। After that you can speak. Let me complete. ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਜ਼ਿਕਰ ਕੀਤਾ ਕਿ ਟਾਈਟਲਰ ਸ਼੍ਰੀ ਰਾਜੀਵ ਗਾਂਧੀ ਨੂੰ ਕਾਰ ਤੇ ਨਹੀਂ ਲੈ ਕੇ ਗਏ। If CM and the House give the permission, we can put a TV here on the floor of the House.

**Chief Minister :** I just want to say something to you.

**Sardar Sukhbir Singh Badal:** I can give you all video of a National TV channel. (Interruptions)

**Mr. Speaker :** Just listen. ਇਨ੍ਹਾਂ ਨੇ ਇਹ ਨਹੀਂ ਕਿਹਾ ਹੈ। ਪਹਿਲਾਂ ਜਵਾਬ ਸੁਣ ਲਓ ਕਿ ਇਨ੍ਹਾਂ ਨੇ ਕੀ ਕਿਹਾ ਹੈ। (ਵਿਘਨ) ਬੋਲਣ ਤਾਂ ਦਿਓ। ਸੀ.ਐਮ. ਸਾਹਿਬ ਖੜ੍ਹੇ ਹਨ, ਤੁਸੀਂ ਗੱਲ ਤਾਂ ਸੁਣ ਲਓ।

**ਮੁੱਖ ਮੰਤਰੀ :** ਮੈਂ ਤੁਹਾਨੂੰ ਇੱਕ ਗੱਲ ਕਹਿ ਰਿਹਾ ਹਾਂ। Please listen what I want to say. I said to you ਕਿ ਮੈਂ ਗੁਰਦੁਆਰਾ ਸਾਹਿਬ ਵਿੱਚ ਗਿਆ ਹਾਂ, ਰਿਫਿਊਜੀ ਕੈਂਪਾਂ ਵਿੱਚ ਗਿਆ ਹਾਂ। ਉੱਥੇ ਮੈਂ ਨਾਮ ਸੁਣੇ ਹਨ, ਕਈ ਵਾਰੀ ਇਹ ਗੱਲ ਉਠੀ ਹੈ ਔਰ ਜਿਹੜੇ ਬੰਦਿਆਂ ਦੇ ਨਾਮ ਮੈਂ ਸੁਣੇ ਹਨ, ਮੈਂ ਤੁਹਾਨੂੰ ਦੱਸ ਦਿੱਤਾ ਹੈ।

**ਸਰਦਾਰ ਸੁਖਬੀਰ ਸਿੰਘ ਬਾਦਲ :** ਮੈਂ ਤੁਹਾਨੂੰ ਇੱਕ ਸਵਾਲ ਪੁੱਛਣਾ ਚਾਹੁੰਦਾ ਹਾਂ।

**Chief Minister :** Please ask. ਪੁੱਛੋ।

**ਸਰਦਾਰ ਸੁਖਬੀਰ ਸਿੰਘ ਬਾਦਲ :** ਆਪ ਜੀ ਨੇ ਉਹ ਨਾਮ ਸੁਣੇ ਹਨ ਤੇ ਬੱਚੇ-ਬੱਚੇ ਨੂੰ ਉਨ੍ਹਾਂ ਨਾਵਾਂ ਬਾਰੇ ਪਤਾ ਹੈ then why did Congress give them tickets after that? Why did they make them Ministers after that?

**Chief Minister :** Till you are found guilty you are not guilty. I heard the name.

**Sardar Sukhbir Singh Badal :** Mr. Speaker, I appreciate the frankness of the CM.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ 1984 ਸਿੱਖ ਕਤਲੇਆਮ ਦੇ ਦੋਸ਼ੀਆਂ ਸਬੰਧੀ ਪੋਸਟਰ ਲਹਿਰਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ। )

**ਮਾਨਯੋਗ ਸਪੀਕਰ :** ਬੈਠੋ, ਬੈਠੋ, ਬੈਠੋ।

**Chief Minister :** I understand one thing.

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਇਸ ਗੱਲ ਦਾ ਜਵਾਬ ਦਿਓ। ਇਸ ਗੱਲ ਦਾ ਜਵਾਬ ਦਿਓ। ਇਹ ਬਿਲਕੁਲ ਗਲਤ ਹੈ। ਇਹ ਕੋਈ ਤਰੀਕਾ ਨਹੀਂ ਹੈ।

**ਮਾਨਯੋਗ ਸਪੀਕਰ :** ਬੈਠੋ, ਬੈਠੋ, ਬੈਠੋ, ਪਲੀਜ਼ ਬੈਠੋ। Threat ਨਾ ਕਰੋ। ਇਸ ਤਰ੍ਹਾਂ ਨਾ ਕਰੋ, ਇਸ ਤਰ੍ਹਾਂ ਨਹੀਂ ਹੋਵੇਗਾ। (ਵਿਘਨ) ਹਾਂ ਜੀ, ਰਾਜਾ ਜੀ ਬੋਲੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਕੇ 1984 ਵਿੱਚ ਹੋਏ ਸਿੱਖ ਕਤਲੇਆਮ ਦੌਰਾਨ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦਾ ਹੱਥ ਨਾ ਹੋਣ ਸਬੰਧੀ ਕਾਂਗਰਸੀ ਨੇਤਾ ਵਲੋਂ ਦਿੱਤੇ ਬਿਆਨ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਨਾਅਰੇ ** **ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

**Not recorded as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਕੈਪਟਨ ਸਾਹਿਬ ਨੇ ਕਿਹਾ ਕਿ ਮੈਂ ਕੁਝ ਬੰਦਿਆਂ ਦੇ ਨਾਮ ਸੁਣੇ ਸਨ। ਕੁਝ ਨਾਮ ਸੁਣੇ ਸਨ, ਅੱਜ ਵੀ ਉਨ੍ਹਾਂ ਤੇ ਕੋਰਟ ਦੇ ਅੰਦਰ ਕੇਸਿਜ਼ ਚੱਲ ਰਹੇ ਹਨ। ਪਿਛਲੇ 4 ਸਾਲਾਂ ਤੋਂ ਸ਼੍ਰੀ ਨਰਿੰਦਰ ਮੋਦੀ ਜੀ ਦੀ ਸਰਕਾਰ ਹੈ, ਸਾਡੀ ਭੈਣ ਜੀ, ਸ਼੍ਰੀਮਤੀ ਹਰਸਿਮਰਤ ਕੌਰ ਬਾਦਲ ਉੱਥੇ ਮੰਤਰੀ ਹਨ। ਸੀ.ਬੀ.ਆਈ. ਉਨ੍ਹਾਂ ਦੇ ਅੰਡਰ ਹੈ। ਕਿਸ ਨੇ ਰੋਕਿਆ ਹੈ ਉਨ੍ਹਾਂ ਨੂੰ, ਜੇ ਉਹ ਕਾਤਲ ਹਨ ਤਾਂ ਉਨ੍ਹਾਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। (ਥੰਪਿੰਗ) ਜਿਹੜੇ ਸਰਕਾਰ ਵਿੱਚ ਬੈਠ ਕੇ ਹਮੇਸ਼ਾ 1984 ਦੀ ਗੱਲ ਕਰਦੇ ਹਨ (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)।(ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਅੱਜ ਸਰਕਾਰ ਵਿੱਚ ਸ਼੍ਰੀ ਨਰਿੰਦਰ ਮੋਦੀ ਜੀ ਅਤੇ ਸ਼੍ਰੀਮਤੀ ਹਰਸਿਮਰਤ ਕੌਰ ਬਾਦਲ ਹਨ, ਕਿਸ ਨੇ ਉਨ੍ਹਾਂ ਨੂੰ ਰੋਕਿਆ ਹੈ? ਇਹ ਬਿਲਕੁਲ ਜਾਣ-ਬੁਝ ਕੇ ਕਰ ਰਹੇ ਹਨ। ਜਿਹੜੀ ਕੱਲ੍ਹ ਨੂੰ ਰਿਪੋਰਟ ਆਉਣੀ ਹੈ, ਇਹ ਰਿਪੋਰਟ ਤੋਂ ਡਰਦੇ ਹਨ।

**ਮਾਨਯੋਗ ਸਪੀਕਰ :** ਜਵਾਬ ਆ ਗਿਆ। ਬੈਠੋ ਜੀ। ਹਾਂ ਜੀ, ਫੂਲਕਾ ਸਾਹਿਬ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਇੱਕ ਮਿੰਟ ਚੁੱਪ ਕਰੋ ਜੀ (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)। ਕੈਪਟਨ ਸਾਹਿਬ ਬੜੇ ਸਤਿਕਾਰਯੋਗ ਹਨ, ਮੈਂ ਇਨ੍ਹਾਂ ਦੀ ਬੜੀ ਰਿਸਪੈਕਟ ਕਰਦਾ ਹਾਂ ਪਰ ਇੱਥੇ ਜੋ ਕੈਪਟਨ ਸਾਹਿਬ ਦੇ ਫੈਕਟਸ ਹਨ, ਉਹ ਬਿਲਕੁਲ ਗਲਤ ਹਨ। ਸਭ ਤੋਂ ਪਹਿਲਾਂ ਕੈਪਟਨ ਸਾਹਿਬ ਨੇ ਕਿਹਾ 1984 ਵਿੱਚ ਜਦੋਂ ਬਰਨਾਲਾ ਸਾਹਿਬ ਦੀ ਸਰਕਾਰ ਸੀ। 1984 ਵਿੱਚ ਕੋਈ ਬਰਨਾਲਾ ਸਾਹਿਬ ਦੀ ਸਰਕਾਰ ਨਹੀਂ ਸੀ। ਉਨ੍ਹਾਂ ਦੀ ਸਰਕਾਰ 1985 ਵਿੱਚ ਆਈ ਹੈ। ਦੂਜੀ ਗੱਲ, ਜਿਨ੍ਹਾਂ ਬੰਦਿਆਂ ਦੇ ਇਨ੍ਹਾਂ ਨੇ ਨਾਮ ਲਏ। ਕਾਂਗਰਸ ਨੇ ** ** ਮੰਤਰੀ ਬਣਾ ਕੇ ਰੱਖਿਆ। ਉਨ੍ਹਾਂ ਨੂੰ ਟਿਕਟ ਦਿੱਤੀ ਗਈ।

**ਮਾਨਯੋਗ ਸਪੀਕਰ :** ਜਿਹੜੇ ਲੋਕ ਹਾਊਸ ਵਿੱਚ ਹਾਜ਼ਰ ਨਹੀਂ ਹਨ, ਉਨ੍ਹਾਂ ਦਾ ਨਾਂ ਲਿਆ ਗਿਆ ਹੈ, ਉਹ ਨਾਂ ਐਕਸਪੰਜ ਕੀਤੇ ਜਾਣ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸੀ.ਐਮ. ਸਾਹਿਬ ਨੇ ਨਾਮ ਲਏ ਹਨ। ਸਪੀਕਰ ਸਾਹਿਬ, ਮਿਸ਼ਰਾ ਕਮਿਸ਼ਨ ਨੇ ਕਿਹਾ ਕਿ 5 ਹਜ਼ਾਰ ਫੌਜ ਦਿੱਲੀ ਵਿੱਚ ਮੌਜੂਦ ਸੀ। ਜੇਕਰ ਉਸ ਨੂੰ ਡਿਪਲਾਇ ਕੀਤਾ ਜਾਂਦਾ ਤਾਂ 2000 ਸਿੱਖ ਬਚ ਸਕਦੇ ਸੀ **** ਕਿਉਂਕਿ ਕਾਂਗਰਸ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ।

---

**Not recorded/Expunged as ordered by the Chair.

**ਮਾਨਯੋਗ ਸਪੀਕਰ :** ** ** ਨਾਂ ਐਕਸਪੰਜ ਕੀਤਾ ਜਾਵੇ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਹ ਮਿਸ਼ਰਾ ਕਮਿਸ਼ਨ ਦੀ ਰਿਪੋਰਟ ਵਿੱਚ ਹੈ। ਇਹ ਉੱਥੇ ਮੌਜੂਦ ਸਨ।

**ਮਾਨਯੋਗ ਸਪੀਕਰ :** ਅਗਲੀ ਆਈਟਮ। ਕਾਲ ਅਟੈਂਸ਼ਨ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ।

-----

## CALL ATTENTION NOTICES UNDER RULE 66

### (ਕ੍ਰਮ ਨੰ: 1)

**ਮਾਨਯੋਗ ਸਪੀਕਰ :** ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਤੁਹਾਡੀ ਕਾਲ ਅਟੈਂਸ਼ਨ ਹੈ।

(ਸਬੰਧਿਤ ਮੈਂਬਰ ਸਾਹਿਬ ਦੇ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਅਗਲੀ ਕਾਲ ਅਟੈਂਸ਼ਨ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ। (ਵਿਘਨ..ਸ਼ੋਰ) ਅਗਲੀ ਕਾਲ ਅਟੈਂਸ਼ਨ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ। (ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਹਰਵਿੰਦਰ ਸਿੰਘ ਫੂਲਕਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਸ਼੍ਰੀ ਸੋਮ ਪ੍ਰਕਾਸ਼ ਜੀ। (ਵਿਘਨ)(ਸ਼ੋਰ) ਸ਼੍ਰੀ ਸੋਮ ਪ੍ਰਕਾਸ਼ ਜੀ, ਤੁਹਾਡੀ ਕਾਲ ਅਟੈਂਸ਼ਨ ਹੈ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਸ਼੍ਰੀ ਅਮਨ ਅਰੋੜਾ ਜੀ, ਤੁਹਾਡੀ ਕਾਲ ਅਟੈਂਸ਼ਨ ਹੈ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਪਲੀਜ਼, ਤੁਸੀਂ ਸੀਟਾਂ ਤੇ ਜਾ ਕੇ ਗੱਲ ਕਰੋ।

---

** Not recorded/Expunged as ordered by the Chair.

**(ਕ੍ਰਮ ਨੰ: 4 ਅਤੇ 7)**

1) **ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:**

2) **ਸ਼੍ਰੀ ਸੋਮ ਪ੍ਰਕਾਸ਼**

3) **ਸਰਦਾਰ ਸ਼ਰਨਜੀਤ ਸਿੰਘ ਢਿੱਲੋਂ**

4) **ਸ਼੍ਰੀ ਅਮਨ ਅਰੋੜਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਅਰਥਾਤ ਪਿਛਲੇ ਦਿਨੀਂ ਜਿਵੇਂ ਕਿ ਪਟਿਆਲਾ, ਮੋਹਾਲੀ, ਅੰਮ੍ਰਿਤਸਰ ਆਦਿ ਵਿੱਚ ਹਜ਼ਾਰਾਂ ਕੁਇੰਟਲ ਦੀ ਤਦਾਦ ਵਿੱਚ ਨਕਲੀ, ਮਿਲਾਵਟੀ ਅਤੇ ਜ਼ਹਿਰੀਲਾ ਦੁੱਧ ਅਤੇ ਦੁੱਧ ਉਤਪਾਦ ਬਣਾਉਣ ਵਾਲੀਆਂ ਫੈਕਟਰੀਆਂ ਵੱਲ ਅਤੇ ਉਨ੍ਹਾਂ ਨੂੰ ਪਾਸ ਕਰਨ ਵਾਲੀਆਂ ਸਰਕਾਰੀ ਫੂਡ ਟੈਸਟ ਲੈਬੋਰਟਰੀਆਂ ਦੇ ਵੱਲੋਂ ਰਿਸ਼ਵਤਖੋਰੀ ਕਰਕੇ ਗਲਤ ਸਰਟੀਫਿਕੇਟ ਜਾਰੀ ਕਰਨ ਵੱਲ ਦਿਵਾਉਣਾ ਚਾਹੁੰਦਾ ਹਾਂ ਜੋ ਕਿ ਸ਼ਰ੍ਹੇਆਮ ਲੋਕਾਂ ਅਤੇ ਖਾਸ ਤੌਰ ਤੇ ਬੱਚਿਆਂ ਦੀ ਜ਼ਿੰਦਗੀ ਦੇ ਨਾਲ ਖਿਲਵਾੜ ਹੈ। ਇਸ ਲਈ ਬੇਨਤੀ ਹੈ ਕਿ ਸਰਕਾਰ ਇਸ ਗੰਭੀਰ ਮਸਲੇ ਉੱਤੇ ਤੁਰੰਤ ਅਤੇ ਪੁਖਤਾ ਕਾਰਵਾਈ ਕਰਦੇ ਹੋਈ ਦੋਸ਼ੀਆਂ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕਰੇ। ਕੇਂਦਰੀ ਐਕਟ Food Safety and Standards Act, 2006 ਜਿਸ ਵਿੱਚ ਮਿਲਾਵਟ ਦੇ ਤਕਰੀਬਨ 80% ਕੇਸਾਂ ਨੂੰ 'Compoundable Offence' ਦੀ ਕੈਟਾਗਰੀ ਵਿੱਚ ਪਾ ਕੇ ਸਿਰਫ ਜੁਰਮਾਨੇ ਦਾ ਪ੍ਰਸਤਾਵ ਹੈ ਅਤੇ ਜਿਸ ਵਿੱਚ ਹੁਣ ਜੋ ਵੱਧ ਤੋਂ ਵੱਧ 6 ਮਹੀਨੇ ਦੀ ਕੈਦ ਦਾ ਪ੍ਰਾਵਧਾਨ ਹੈ, ਉਸ ਨੂੰ ਹੋਰ ਸਖਤ ਕਰਕੇ ਸਜ਼ਾ ਨੂੰ ਉਮਰ ਕੈਦ ਤੱਕ ਵਧਾਉਣ ਲਈ ਕੇਂਦਰ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕੀਤੀ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਜਿਹੜਾ 1954 ਦਾ ਐਕਟ ਸੀ, ਉਹ ਫਿਰ ਵੀ ਸਖਤ ਸੀ।(ਵਿਘਨ) ਜਿਹੜਾ 2006 ਵਿੱਚ ਐਕਟ ਬਣਿਆ ਹੈ, ਇਸ ਵਿੱਚ 80 ਫੀਸਦੀ ਜਿਹੜੇ adulteration ਕੇਸਿਜ਼ ਹਨ, ਉਨ੍ਹਾਂ ਨੂੰ ਕੰਪਾਊਂਡੇਬਲ ਓਫੈਂਸ ਯਾਨਿ ਕਿ ਜੁਰਮਾਨਾ ਲਗਾ ਕੇ (ਵਿਘਨ)....

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

**Not recorded as ordered by the Chair.

**ਮਾਨਯੋਗ ਸਪੀਕਰ :** ** **ਨਾਅਰੇ ਰਿਕਾਰਡ ਨਾ ਕੀਤੇ ਜਾਣ। ਪਲੀਜ਼, ਤੁਸੀਂ ਸੀਟਾਂ ਤੇ ਆ ਜਾਓ। ਪਲੀਜ ਸੀਟਾਂ ਤੇ ਬੈਠ ਜਾਓ।

**ਸ਼੍ਰੀ ਅਮਨ ਅਰੋੜਾ :** ਇਹ ਪੰਜਾਬ ਸਰਕਾਰ ਨੂੰ ਬੇਨਤੀ ਹੈ ਕਿ..

**ਮਾਨਯੋਗ ਸਪੀਕਰ :** ਅਮਨ ਜੀ, ਤੁਹਾਡੀ ਗੱਲ ਆ ਗਈ, ਤੁਸੀਂ ਬੈਠ ਜਾਓ। ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਇੱਕ ਗੱਲ ਹੋਰ ਕਹਿਣੀ ਚਾਹਾਂਗਾ ਕਿ ਜਿਹੜੇ adulteration ਦੇ ਕੇਸਿਜ਼ ਹਨ, ਉਨ੍ਹਾਂ ਨੂੰ ਸੈਂਟਰਲ ਲੈਬੋਰਟਰੀ ਤੋਂ ਜਾਂਚ ਕਰਵਾਇਆ ਜਾਵੇ ਤਾਂ ਕਿ ਕੋਈ ਗੜਬੜ ਨਾ ਹੋਵੇ, ਧੰਨਵਾਦ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ, ਪੰਜਾਬ ਵਿੱਚ ਦੁੱਧ ਅਤੇ ਦੁੱਧ ਤੋਂ ਬਣੇ ਪਦਾਰਥਾਂ ਅਤੇ ਹੋਰ ਸਮੱਗਰੀ ਸ਼ੁੱਧ ਰੂਪ ਦੇ ਵਿੱਚ ਲੋਕਾਂ ਨੂੰ ਮੁਹੱਈਆ ਕਰਵਾਉਣ ਲਈ ਪੰਜਾਬ ਸਰਕਾਰ ਪੂਰੀ ਤਰ੍ਹਾਂ ਵਚਨਬੱਧ ਹੈ, ਇਸ ਮਕਸਦ ਲਈ ਪੰਜਾਬ ਸਰਕਾਰ ਵੱਲੋਂ ਮੁੱਖ ਮੰਤਰੀ ਜੀ ਦੀ ਸਰਪ੍ਰਸਤੀ ਹੇਠ ਮਿਸ਼ਨ ਤੰਦਰੁਸਤ ਪੰਜਾਬ ਚਲਾਇਆ ਗਿਆ ਹੈ, ਜਿਸ ਅਧੀਨ ਲੋਕਾਂ ਨੂੰ ਸਾਫ ਪਾਣੀ, ਸ਼ੁੱਧ ਹਵਾ ਅਤੇ ਸ਼ੁੱਧ ਖਾਧ ਪਦਾਰਥ ਮੁਹੱਈਆ ਕਰਵਾਉਣ ਲਈ ਪ੍ਰਾਵਧਾਨ ਕੀਤਾ ਗਿਆ ਹੈ, ਇਸ ਮਿਸ਼ਨ ਤਹਿਤ ਸਰਕਾਰ ਦੇ ਵੱਖ-ਵੱਖ ਵਿਭਾਗਾਂ ਵੱਲੋਂ ਮਿਸ਼ਨ ਦੇ ਟੀਚਿਆਂ ਦੀ ਪ੍ਰਾਪਤੀ ਲਈ ਇਕਜੁੱਟ ਹੋ ਕੇ ਲਗਾਤਾਰ ਕੰਮ ਕੀਤਾ ਜਾ ਰਿਹਾ ਹੈ....(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਮੰਤਰੀ :** ਸਿਹਤ ਵਿਭਾਗ ਵੱਲੋਂ ਲੋਕਾਂ ਨੂੰ ਸਾਫ-ਸੁਥਰੀ ਭੋਜਨ ਸਮੱਗਰੀ ਯਕੀਨੀ ਬਣਾਉਣ ਲਈ ਲਗਾਤਾਰ ਕੰਮ ਕੀਤਾ ਜਾ ਰਿਹਾ ਹੈ। ਮਿਤੀ 14.08.2018 ਨੂੰ ਦੇਵੀਗੜ੍ਹ, ਜ਼ਿਲ੍ਹਾ ਪਟਿਆਲਾ ਵਿਖੇ ਸਿਹਤ ਵਿਭਾਗ ਵੱਲੋਂ ਸਿੰਗਲਾ ਮਿਲਕ ਚਿਲਿੰਗ ਸੈਂਟਰ, ਦੇਵੀਗੜ੍ਹ ਤੋਂ ਸੈਂਪਲ ਇਕੱਤਰ ਕਰਨ ਲਈ ਰੇਡ ਕੀਤੀ ਗਈ ਅਤੇ ਬਾਅਦ ਵਿੱਚ ਫਿਰ ਮਿਤੀ 16.08.2018 ਨੂੰ ਪੁਲਿਸ ਵਿਭਾਗ ਵੱਲੋਂ ਸੂਚਨਾ ਦੇ ਆਧਾਰ ਤੇ ਮੁੜ ਰੇਡ ਕੀਤੀ ਗਈ, ਜਿੱਥੇ ਸਿਹਤ ਵਿਭਾਗ ਅਤੇ ਡੇਅਰੀ ਵਿਕਾਸ ਵਿਭਾਗ ਦੇ ਸਬੰਧਿਤ ਅਫਸਰ ਵੀ ਹਾਜ਼ਰ ਹੋਏ। ਇਸ ਰੇਡ ਦੌਰਾਨ ਭਾਰੀ ਮਾਤਰਾ ਵਿੱਚ ਦੁੱਧ ਅਤੇ ਦੁੱਧ ਤੋਂ

**Not recorded as ordered by the Chair.

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਬਣੀਆਂ ਵਸਤੂਆਂ ਦੇ ਸੈਂਪਲ ਲਏ ਗਏ ਜੋ ਕਿ ਪੰਜਾਬ ਸਟੇਟ ਲੈਬੋਰਟਰੀ ਖਰੜ ਵਿਖੇ ਭੇਜ ਦਿੱਤੇ ਗਏ। ਇੱਥੇ ਇਹ ਵੀ ਦੱਸਣਯੋਗ ਹੈ ਕਿ ਜੋ ਸਮਾਨ ਸੀ, ਉਹ ਸਮਾਨ ਵੇਖਣ ਵਿੱਚ ਖਰਾਬ ਜਾਪਦਾ ਸੀ ਅਤੇ ਉਹ ਸਮਾਨ ਬਾਅਦ ਵਿੱਚ ਨਸ਼ਟ ਕਰਵਾ ਦਿੱਤਾ ਗਿਆ। ਇਹ ਸਾਰੀ ਕਾਰਵਾਈ Food Safety and Standards Act, 2006 ਅਧੀਨ ਕੀਤੀ ਗਈ। ਸਿਹਤ ਵਿਭਾਗ ਪਟਿਆਲਾ ਵੱਲੋਂ ਦੁੱਧ ਅਤੇ ਦੁੱਧ ਤੋਂ ਬਣੀਆਂ ਵਸਤੂਆਂ ਦੇ ਸੈਂਪਲ ਕਾਨੂੰਨ ਮੁਤਾਬਿਕ ਪੰਜਾਬ ਸਟੇਟ ਲੈਬੋਰਟਰੀ, ਖਰੜ ਭੇਜੇ ਗਏ ਜਿੱਥੇ ਇਨ੍ਹਾਂ ਦੇ ਸੈਂਪਲਾਂ ਦਾ ਅਨੈਲੇਸਿਸ ਕੀਤਾ ਜਾ ਰਿਹਾ ਹੈ। ਲੈਸ ਦੇ ਨਤੀਜੇ ਮੁਤਾਬਿਕ ਜੇਕਰ ਸਮਾਨ ਵਿਚ ਕੋਈ ਮਿਲਾਵਟ ਦਾ ਸਬੂਤ ਮਿਲ ਜਾਂਦਾ ਹੈ ਤਾਂ ਮਿਲਾਵਟਖੋਰਾਂ ਵਿਰੁੱਧ ਕਾਨੂੰਨ ਅਨੁਸਾਰ ਬਣਦੀ ਕਾਰਵਾਈ ਕੀਤੀ ਜਾਵੇਗੀ।

ਪੁਲਿਸ ਵਿਭਾਗ ਵਲੋਂ ਸਿਹਤ ਵਿਭਾਗ ਵਿਰੁੱਧ ਲਗਾਏ ਗਏ ਦੋਸ਼ਾਂ ਨੂੰ ਸਿਹਤ ਵਿਭਾਗ ਵੱਲੋਂ ਬਹੁਤ ਸੰਜੀਦਗੀ ਨਾਲ ਲਿਆ ਜਾ ਰਿਹਾ ਹੈ, ਜਿਸ ਸਬੰਧੀ ਪੁਲਿਸ ਵੱਲੋਂ ਪ੍ਰਾਪਤ ਰਿਪੋਰਟ ਦੇ ਆਧਾਰ ਤੇ ਜਾਂਚ ਕੀਤੀ ਜਾਵੇਗੀ। ਇਸ ਜਾਂਚ ਦੌਰਾਨ ਜੇਕਰ ਕਿਸੇ ਅਧਿਕਾਰੀ/ਕਰਮਚਾਰੀ ਵਿਰੁੱਧ ਦੋਸ਼ ਸਾਬਤ ਹੁੰਦਾ ਹੈ ਤਾਂ ਉਸ ਵਿਰੁੱਧ ਸਖਤ ਅਨੁਸਾਸ਼ਨੀ ਕਾਰਵਾਈ ਕੀਤੀ ਜਾਵੇਗੀ।

ਸ਼੍ਰੀਮਾਨ ਜੀ, ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਖਾਧ ਪਦਾਰਥਾਂ ਦੀ ਟੈਸਟਿੰਗ ਹੋਰ ਕੁਸ਼ਲਤਾਪੂਰਵਕ ਕਰਨ ਹਿੱਤ ਸਟੇਟ ਫੂਡ ਲੈਬੋਰਟਰੀ ਖਰੜ ਲਗਭਗ 15 ਕਰੋੜ ਰੁਪਏ ਦੀ ਲਾਗਤ ਨਾਲ ਆਧੁਨਿਕ ਮਸ਼ੀਨਾਂ ਨਾਲ ਲੈਸ ਕੀਤੀ ਜਾ ਰਹੀ ਹੈ। ਇਸ ਲੈਬ ਦੇ ਕੰਮਾਂ ਵਿਚ ਪਾਰਦਰਸ਼ਤਾ ਲਿਆਉਣ ਲਈ ਬਾਰ ਕੋਡਿੰਗ ਅਤੇ ਆਨ ਲਾਈਨ ਸਿਸਟਮ ਸ਼ੁਰੂ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਪੰਜਾਬ ਸਰਕਾਰ ਵਲੋਂ ਲੈਬ ਦਾ ਸਟਾਫ ਪੂਰਾ ਕਰਨ ਲਈ ਕਾਰਵਾਈ ਆਰੰਭੀ ਗਈ ਹੈ ਅਤੇ ਇਸ ਸਬੰਧੀ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵੱਲੋਂ ਭਰਤੀ ਅਗਲੀ ਕਾਰਵਾਈ ਕੀਤੀ ਜਾ ਰਹੀ ਹੈ।

Food Safety and Standard Act, 2006 ਨੂੰ ਸਿਹਤ ਵਿਭਾਗ ਵੱਲੋਂ ਰਿਵਿਊ ਕੀਤਾ ਜਾ ਰਿਹਾ ਹੈ ਅਤੇ ਇਸ ਐਕਟ ਵਿਚ ਤਰਮੀਮ ਕਰਵਾਉਣ ਲਈ ਰਿਵਿਊ ਕਰਨ ਉਪਰੰਤ ਭਾਰਤ ਸਰਕਾਰ ਨੂੰ ਲਿਖਿਆ ਜਾਵੇਗਾ। ਜਿਸ ਵਿਚ ਮਿਲਾਵਟਖੋਰਾਂ ਨੂੰ ਜ਼ਿਆਦਾ ਸਜ਼ਾ ਦੇਣ ਬਾਰੇ ਐਕਟ ਦੇ ਰਿਵਿਊ ਦੌਰਾਨ ਵਿਚਾਰਿਆ ਜਾ ਰਿਹਾ ਹੈ।

**ਮਾਨਯੋਗ ਸਪੀਕਰ :** ਅਗਲੀ ਕਾਲ ਅਟੈਂਸ਼ਨ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਜੀ।

**(ਕ੍ਰਮ ਨੰ: 5)**

(ਸਬੰਧਿਤ ਮੈਂਬਰ ਦੇ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

-----

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ:-

ਮਿਤੀਵਾਰ ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਹੈ ਕਿ ਮਿਤੀ 27-8-2018 ਤੋਂ ਮਿਤੀ 28-8-2018 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ:-

| | |
|---|---|
| ਸੋਮਵਾਰ, 27 ਅਗਸਤ, 2018 (2.00 ਵਜੇ ਬਾਅਦ ਦੁਪਹਿਰ) | 1. ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਨਾ।<br>2. ਵਿਧਾਨਕ ਕੰਮ ਕਾਰ |
| ਮੰਗਲਵਾਰ 28 ਅਗਸਤ, 2018 (10.00 ਵਜੇ ਸਵੇਰੇ) | 1. ਵਿਧਾਨਕ ਕੰਮ ਕਾਰ, ਜੇਕਰ ਕੋਈ ਹੋਇਆ;<br>2. ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। |

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ ਰਹਿਣਗੇ।

**ਮਾਨਯੋਗ ਸਪੀਕਰ:** ਹੁਣ ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਕੀ ਕਿਸੇ ਨੇ ਕੁਝ ਕਹਿਣਾ ਹੈ? ਹਾਂ ਜੀ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਇਹ ਜਿਹੜੀ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੈਸ਼ਨ ਨੂੰ ਘੱਟੋ-ਘੱਟ ਇੱਕ ਹਫਤਾ ਹੋਰ ਵਧਾਇਆ ਜਾਵੇ। ਸਪੀਕਰ ਸਾਹਿਬ, ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਦੀ ਪ੍ਰਧਾਨਗੀ ਹੇਠ ਫਾਰਮਰ ਸੁਸਾਈਡਜ਼ ਅਤੇ ਕਿਸਾਨਾਂ ਦੇ ਕਰਜ਼ੇ ਤੇ ਸਦਨ ਦੀ ਗਠਿਤ ਕੀਤੀ ਕਮੇਟੀ ਦੀ ਇੱਕ ਰਿਪੋਰਟ ਪਿਛਲੇ ਸੈਸ਼ਨ ਦੇ ਅਖੀਰਲੇ ਦਿਨ ਤੇ ਸਦਨ ਵਿੱਚ ਪੇਸ਼ ਹੋਈ ਸੀ ਅਤੇ ਜਸਟਿਸ ਨਾਰੰਗ ਦੀ ਕਮੇਟੀ ਦੀ ਇੱਕ ਰਿਪੋਰਟ ਵੀ ਉਸੇ ਦਿਨ ਪੇਸ਼ ਹੋਈ ਸੀ, ਸਪੀਕਰ ਸਾਹਿਬ, ਉਨ੍ਹਾਂ ਉਤੇ ਬਹਿਸ ਕਦੋਂ ਹੋਵੇਗੀ ?

**ਮਾਨਯੋਗ ਸਪੀਕਰ :** ਬੈਠੋ, ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਹੜੀਆਂ ਸਦਨ ਦੀਆਂ ਆਪਣੀਆਂ ਬਣਾਈਆਂ ਰਿਪੋਰਟਾਂ ਹਨ ...

**ਮਾਨਯੋਗ ਸਪੀਕਰ :** ਤੁਸੀਂ ਇਹ ਗੱਲ ਪਹਿਲਾਂ ਕਰ ਲਈ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

----

## PRESENTATION OF REPORTS OF THE COMMITTEES

**ਮਾਨਯੋਗ ਸਪੀਕਰ :** ਹੁਣ ਅਸੀਂ ਅਗਲੀ ਆਈਟਮ ਲਵਾਂਗੇ। ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ।

ਸਰਦਾਰ ਕੁਸਲਦੀਪ ਸਿੰਘ ਢਿੱਲੋਂ, ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ ਦੀਆਂ ਰਿਪੋਰਟਾਂ ਪੇਸ਼ ਕਰਨਗੇ।

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ) :** ਸ਼੍ਰੀਮਾਨ ਜੀ, ਮੈਂ

i) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ ਵੱਲੋਂ ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਵਿਰੁੱਧ ;

ii) ਸਰਦਾਰ ਕੁਲਬੀਰ ਸਿੰਘ ਜ਼ੀਰਾ ਐਮ.ਐਲ.ਏ. ਵੱਲੋਂ ਸਰਦਾਰ ਸਿਮਰਜੀਤ ਸਿੰਘ ਬੈਂਸ, ਐਮ.ਐਲ.ਏ. ਵਿਰੁੱਧ ;

iii) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ ਵੱਲੋਂ ਸ਼੍ਰੀ ਪਵਨ ਕੁਮਾਰ ਟੀਨੂ, ਐਮ.ਐਲ.ਏ. ਵਿਰੁੱਧ ; ਅਤੇ

iv) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ ਵੱਲੋਂ ਸਰਦਾਰ ਸੁਖਬੀਰ ਸਿੰਘ ਬਾਦਲ, ਐਮ.ਐਲ.ਏ. ਵਿਰੁੱਧ ਸਦਨ ਵਿੱਚ ਉਠਾਏ ਗਏ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਸਬੰਧੀ ਮਸਲਿਆਂ ਦੀ ਦੂਜੀ ਅੰਤ੍ਰਿਮ ਰਿਪੋਰਟ ; ਅਤੇ

v) ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ, ਪੰਜਾਬ ਵੱਲੋਂ ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਵਿਰੁੱਧ ਸਦਨ ਵਿੱਚ ਉਠਾਏ ਗਏ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਸਬੰਧੀ ਮਾਮਲੇ ਤੇ ਅੰਤ੍ਰਿਮ ਰਿਪੋਰਟ ਪੇਸ਼ ਕਰਦਾ ਹਾਂ।

-----

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਹੁਣ ਅਸੀਂ ਅਗਲੀ ਆਈਟਮ ਲੈਂਦੇ ਹਾਂ । ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ। ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਬਾਰੇ ਮੰਤਰੀ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਣਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮੱਦ ਨੰ: VI ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 10 ਤੱਕ ਦੇ ਕਾਗਜ਼-ਪੱਤਰ ਨਿਮਨ ਅਨੁਸਾਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਅਧਿਸੂਚਨਾ ਨੰ:ਐਸ.ਓ.49/ਸੀ.ਏ.22/2005/ਐਸ/24/2016, ਮਿਤੀ 7 ਜੂਨ, 2016 ਵਿੱਚ ਸੋਧਨਾ ਸਬੰਧੀ ਅਧਿਸੂਚਨਾ ਨੰ:ਐਸ.ਓ.11/ਸੀ.ਏ.22/2005/ਐਸ/24/2018, ਮਿਤੀ 16 ਫਰਵਰੀ, 2018 ਜਿਵੇਂ ਕਿ ਸੂਚਨਾ ਅਧਿਕਾਰ ਐਕਟ, 2005 ਦੀ ਧਾਰਾ 29(2) ਅਧੀਨ ਲੋੜੀਂਦਾ ਹੈ।

[ ਸੰਸਦੀ ਮਾਮਲੇ ਮੰਤਰੀ ]

2. ਸਾਲ 2015-16 ਲਈ ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਦੀ 6ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

3. ਸਾਲ 2016-17 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21(4) ਅਧੀਨ ਲੋੜੀਂਦਾ ਹੈ।

4. ਸਾਲ 2015-16 ਲਈ ਪੰਜਾਬ ਜਲ ਸਰੋਤ ਪ੍ਰਬੰਧਨ ਅਤੇ ਵਿਕਾਸ ਨਿਗਮ ਲਿਮਟਿਡ ਦੀ 45ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5. ਸਾਲ 2014-15 ਅਤੇ 2015-16 ਲਈ ਪੰਜਾਬ ਐਗਰੋ ਐਕਸਪੋਰਟ ਕਾਰਪੋਰੇਸ਼ਨ ਲਿਮਟਿਡ ਦੀ 18ਵੀਂ ਅਤੇ 19ਵੀਂ ਸਾਲਾਨਾ ਰਿਪੋਰਟਾਂ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ,1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

6. ਸਾਲ 2014-15 ਲਈ ਪੰਜਾਬ ਵਿੱਤ ਕਾਰਪੋਰੇਸ਼ਨ ਚੰਡੀਗੜ੍ਹ ਦੀ 62ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਸਟੇਟ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(7) ਅਧੀਨ ਲੋੜੀਂਦਾ ਹੈ।

7. ਸਾਲ 2014-15 ਲਈ ਪਟਿਆਲਾ ਅਰਬਨ ਪਲਾਨਿੰਗ ਐਂਡ ਡਿਵੈਲਪਮੈਂਟ ਅਥਾਰਿਟੀ (ਪੀ.ਡੀ.ਏ.) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਪੰਜਾਬ ਰਿਜਨਲ ਐਂਡ ਟਾਊਨ ਪਲਾਨਿੰਗ ਐਂਡ ਡਿਵੈਲਪਮੈਂਟ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

8. ਸਾਲ 2015-16 ਲਈ ਪੰਜਾਬ ਅਰਬਨ ਪਲਾਨਿੰਗ ਐਂਡ ਡਿਵੈਲਪਮੈਂਟ ਅਥਾਰਿਟੀ ਦੇ ਲੇਖਿਆਂ ਦੇ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਰਿਜਨਲ ਐਂਡ ਟਾਊਨ ਪਲਾਨਿੰਗ ਐਂਡ ਡਿਵੈਲਪਮੈਂਟ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

9. ਸਾਲ 2013-14 ਲਈ ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ ਦੀ 38ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

10. ਜਸਟਿਸ (ਸੇਵਾ ਨਿਵਿਰਤ) ਸ਼੍ਰੀ ਰਣਜੀਤ ਸਿੰਘ ਦੀ ਅਗਵਾਈ ਵਾਲੇ ਜਾਂਚ

ਕਮਿਸ਼ਨ ਦੀ ਰਿਪੋਰਟ ਜਿਸ ਵਿੱਚ ਭਾਗ-1 ਤੋਂ ਭਾਗ-4 ਅਤੇ ਅਨੁਪੂਰਕ ਭਾਗ-1 ਸ਼ਾਮਲ ਹੈ ਅਤੇ ਇਸ ਤੇ ਕੀਤੀ ਗਈ ਕਾਰਵਾਈ ਦੀ ਰਿਪੋਰਟ ਪੇਸ਼ ਕਰਦਾ ਹਾਂ, ਜਿਵੇਂ ਕਿ ਜਾਂਚ ਕਮਿਸ਼ਨ ਐਕਟ, 1952 ਦੀ ਧਾਰਾ 3(4) ਅਧੀਨ ਲੋੜੀਂਦਾ ਹੈ।

ਮਾਨਯੋਗ ਸਪੀਕਰ ਸਾਹਿਬ, ਮੈਂ ਜਸਟਿਸ ਰਣਜੀਤ ਸਿੰਘ ਕਮਿਸ਼ਨ ਦੀ ਰਿਪੋਰਟ ਵੀ ਸਦਨ ਦੀ ਮੇਜ਼ ਤੇ ਰੱਖਦਾ ਹਾਂ।

-----

## APPROVAL OF THE HOUSE REG. DISCUSSION ON JUSTICE RANJIT SINGH COMMISSION'S REPORT

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਜਸਟਿਸ (ਸੇਵਾ ਨਵਿਰਤ) ਸ਼੍ਰੀ ਰਣਜੀਤ ਸਿੰਘ ਦੀ ਅਗਵਾਈ ਵਾਲੇ ਜਾਂਚ ਕਮਿਸ਼ਨ ਦੀ ਰਿਪੋਰਟ ਜਿਸ ਵਿੱਚ ਭਾਗ-1 ਤੋਂ ਭਾਗ-4 ਅਤੇ ਅਨੁਪੂਰਕ ਭਾਗ-1 ਸ਼ਾਮਿਲ ਹੈ, ਇਸ ਤੇ ਕੀਤੀ ਗਈ ਕਾਰਵਾਈ ਦੀ ਰਿਪੋਰਟ ਕੱਲ੍ਹ ਮਿਤੀ 28.8.2018 ਦੀ ਬੈਠਕ ਲਈ ਨਿਸ਼ਚਿਤ ਰੈਗੂਲਰ ਬਿਜ਼ਨਸ ਤੋਂ ਬਾਅਦ ਇਸ ਸਦਨ ਵੱਲੋਂ ਡਿਸਕਸ ਕੀਤੀ ਜਾਵੇ।

**(ਆਵਾਜ਼ਾਂ :** ਹਾਂ ਜੀ, ਹਾਂ ਜੀ। )

**ਮਾਨਯੋਗ ਸਪੀਕਰ :** ਠੀਕ ਹੈ ਜੀ।

-----

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ 1984 ਦੇ ਸਿੱਖ ਕਤਲੇਆਮ ਦੌਰਾਨ ਕਾਂਗਰਸ ਪਾਰਟੀ ਦਾ ਹੱਥ ਨਾ ਹੋਣ ਸਬੰਧੀ ਕਾਂਗਰਸ ਦੇ ਇੱਕ ਨੇਤਾ ਵੱਲੋਂ ਦਿੱਤੇ ਬਿਆਨ ਦੇ ਰੋਸ ਵਜੋਂ ਸਦਨ ਵਿੱਚੋਂ ** ** ਨਾਅਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ।)

-----

## APPROVAL OF THE HOUSE REG. DISCUSSION ON JUSTICE RANJIT SINGH COMMISSION'S REPORT *(Resumption)*

**ਮਾਨਯੋਗ ਸਪੀਕਰ :** ਮੈਂ ਇਸ ਮੰਤਵ ਲਈ ਦੋ ਘੰਟੇ ਦਾ ਟਾਈਮ ਨਿਸ਼ਚਿਤ ਕਰਦਾ ਹਾਂ।

---

**Not recorded as ordered by the Chair.

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਦੋ ਘੰਟੇ ਬਹੁਤ ਘੱਟ ਹਨ। ਇਸ ਵਾਸਤੇ ਘੱਟੋ ਘੱਟ ਦੋ ਦਿਨ ਹੋਣੇ ਚਾਹੀਦੇ ਹਨ ਅਤੇ ਲਾਈਵ ਟੈਲੀਕਾਸਟ ਹੋਣਾ ਚਾਹੀਦਾ ਹੈ ਜੀ। ...(ਵਿਘਨ).... ਸਪੀਕਰ ਸਾਹਿਬ, ਇਸ ਵਾਸਤੇ ਦੋ ਦਿਨ ਹੋਣੇ ਚਾਹੀਦੇ ਹਨ ਅਤੇ ਇਹ ਲਾਈਵ ਟੈਲੀਕਾਸਟ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਤੁਸੀਂ ਬਹਿਸ ਵਿੱਚ ਹਿੱਸਾ ਲਵੋ, ਕੱਲ੍ਹ ਨੂੰ ਜਿਤਨਾ ਟਾਈਮ ਚਾਹੀਦਾ ਹੈ, ਉਤਨਾ ਟਾਈਮ ਵਧਾ ਦਿਆਂਗੇ।

**ਸਰਦਾਰ ਹਰਪਾਲ ਸਿੰਘ ਚੀਮਾ :** ਸਰ, ਲਾਈਵ ਟੈਲੀਕਾਸਟ ਕਰੋ, ਲਾਈਵ ਟੈਲੀਕਾਸਟ ਕਰੋ।

**ਮਾਨਯੋਗ ਸਪੀਕਰ :** ਲਾਈਵ ਟੈਲੀਕਾਸਟ ਵੀ ਕਰਾਂਗੇ ....(ਵਿਘਨ).....ਲਾਈਵ ਟੈਲੀਕਾਸਟ ਵੀ ਕਰਾਂਗੇ। ਅਗਲੀ ਆਈਟਮ ਵਿਧਾਨਿਕ ਕੰਮ-ਕਾਰ। (ਵਿਘਨ) ਹਾਂ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਹੰਬਲ ਰਿਕੁਐਸਟ ਹੈ। ਪਿਛਲੇ ਸੈਸ਼ਨ ਦੇ ਵਿੱਚ ਦੋ ਮਹੱਤਵਪੂਰਨ ਰਿਪੋਰਟਾਂ, ਇੱਕ ਵਿਧਾਨ ਸਭਾ ਦੀ ਹਾਊਸ ਦੀ ਕਮੇਟੀ ਸੀ ਉਸ ਦੇ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਚੇ ਅਰਮੈਨ ਸੀ। ਮੇਰਾ ਖਿਆਲ ਹੈ ਕਿ ਇਨ੍ਹਾਂ ਵਿਚਾਰਿਆਂ ਨੇ ਚਾਰ ਮਹੀਨੇ ਪਿੰਡਾਂ ਵਿੱਚ ਜਾ ਕੇ, ਆਤਮ ਹੱਤਿਆ ਕਰਨ ਵਾਲੇ ਗਰੀਬਾਂ ਦੇ ਘਰਾਂ ਵਿੱਚ ਜਾ ਕੇ ਇੱਕ ਇੱਕ ਡਾਟਾ ਇਕੱਠਾ ਕੀਤਾ। ਸਰਦਾਰ ਨਾਜਰ ਸਿੰਘ ਜੀ, ਐਮ.ਐਲ.ਏ. ਸਾਹਿਬ ਵੀ ਇਸ ਦੇ ਮੈਂਬਰ ਸੀ। ਇਹ ਰਿਪੋਰਟ ਪਿਛਲੇ ਸੈਸ਼ਨ ਵਿੱਚ ਲਾਸਟ ਡੇਅ ਟੇਬਲ ਕੀਤੀ ਸੀ ਅਤੇ ਇਹ ਵਿਸ਼ਵਾਸ ਦਿਵਾਇਆ ਸੀ ਕਿ ਇਸ ਫਾਰਮਰਜ਼ ਸੁਸਾਈਡ ਦੀ ਰਿਪੋਰਟ ਉਤੇ ਅਤੇ ਉਨ੍ਹਾਂ ਦੇ ਡੈੱਟ ਫੈਕਟਰ ਉਤੇ ਇਹ ਸਦਨ ਜ਼ਰੂਰ ਬਹਿਸ ਕਰੇਗਾ। ਛੇ ਮਹੀਨੇ ਬਾਅਦ ਅੱਜ ਆਪਾਂ ਹੁਣ ਮਿਲੇ ਹਾਂ ਅਤੇ ਆਪਾਂ ਛੇ ਮਹੀਨੇ ਬਾਅਦ ਮੁੜ ਕੇ ਮਿਲਣਾ ਹੈ। ਫਿਰ ਇਸ ਦਾ ਮਤਲਬ ਹੈ ਕਿ ਕਿਸਾਨਾਂ ਦੀ ਆਤਮ ਹੱਤਿਆ ਦੀ ਰਿਪੋਰਟ ਕਦੇ ਵੀ ਡਿਸਕਸ ਨਹੀਂ ਹੋਏਗੀ ਜੀ। Second Report was Justice Narang's report. ਪੰਜ ਕਰੋੜ ਰੁਪਿਆ ਇੱਕ ਠੇਕੇਦਾਰ ਨੇ ਉਸ ਵੇਲੇ ਦੇ ਮਨਿਸਟਰ ਨੂੰ ਦਿੱਤਾ, ਇਹ ਇਸ ਰਿਪੋਰਟ ਵਿੱਚ ਦਰਜ ਹੈ ਜੀ। What is the action taken on that? What is the ATR on Farmers' Committee report? What is the ATR about Justice Narang's Commission Report? When are we going to discuss that? What is the House for then? ਤੁਸੀਂ ਹੁਣ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀ ਰਿਪੋਰਟ, ਸਪੀਕਰ ਸਾਹਿਬ, ਇੱਕ ਮਿੰਟ ਲਈ ਮੇਰੀ ਗੱਲ ਵੀ ਧਿਆਨ ਨਾਲ ਸੁਣੀ ਜਾਵੇ ਜੀ, (ਵਿਘਨ) ਉਨ੍ਹਾਂ ਦੀ ਗੱਲ ਵੀ ਸੁਣ ਲਵੋ ਜੀ।

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਮੈਂ ਤੁਹਾਡੀ ਗੱਲ ਦਾ ਹੀ ਜਵਾਬ ਦੇ ਰਿਹਾ ਹਾਂ। ਜਿਹੜਾ ਤੁਸੀਂ ਨੋਟਿਸ ਦਿੱਤਾ ਸੀ, ਅਸੀਂ ਰੂਲਜ਼ ਦੇ ਮੁਤਾਬਿਕ ਉਸ ਦਾ ਜਵਾਬ ਤੁਹਾਨੂੰ ਦੇ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, that is not enough. ਉਹ ਤਾਂ ਕਾਗਜ਼ੀ ਗੱਲਾਂ-ਬਾਤਾਂ ਹੋ ਗਈਆਂ ਜੀ। ਅਸਲ ਵਿੱਚ ਤੁਸੀਂ ਮੰਨਦੇ ਹੋ ਕਿ ਪੰਜਾਬ ਵਿੱਚ ਕਿਸਾਨ ਅਤੇ ਖੇਤ ਮਜ਼ਦੂਰ ਮਰ ਰਹੇ ਹਨ ? ਇਹ ਮੰਨਦੇ ਹੋ, ਕੀ ਸਾਰਾ ਸਦਨ ਮੰਨਦਾ ਹੈ ਕਿ ਉਨ੍ਹਾਂ ਤੇ ਕਰਜ਼ਾ ਚੜ੍ਹ ਗਿਆ ਹੈ? It is one of the burning issue of the State ਪਰ ਇਸ ਤੇ ਡਿਸਕਸ਼ਨ ਕੋਈ ਨਹੀਂ ਜੀ। ਫਿਰ ਉਸ ਤਰ੍ਹਾਂ ਹੀ ਬੰਦ ਕਰ ਦਿਓ, ਇੱਕ ਇੱਕ ਦਿਨ ਲਈ ਸੱਦ ਲਿਆ ਕਰੋ । ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੋਈ ਬੇਅਦਬੀ ਤੇ ਬਹਿਸ ਵਾਸਤੇ ਸਿਰਫ ਇੱਕ ਸਿਟਿੰਗ ਰੱਖੀ ਹੈ ਜੀ। Only one sitting. ਸਦਨ ਦੇ ਕੁੱਲ 117 ਮੈਂਬਰ ਹਨ ਅਤੇ ਇਹ 600 ਸਫੇ ਦੀ ਰਿਪੋਰਟ ਹੈ...

**ਮਾਨਯੋਗ ਸਪੀਕਰ :** ਜਦੋਂ ਸਮਾਂ ਆਏਗਾ ....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਕਦੋਂ ਸਮਾਂ ਆਏਗਾ?

**ਮਾਨਯੋਗ ਸਪੀਕਰ :** ਜਦੋਂ ਕੱਲ੍ਹ ਸਮਾਂ ਆਏਗਾ, ਤੁਸੀਂ ਖੁੱਲ੍ਹ ਕੇ ਗੱਲ ਕਰਨਾ (ਵਿਘਨ) ਖੁੱਲ੍ਹ ਕੇ ਗੱਲ ਕਰਨਾ, ਅਸੀਂ ਸਮਾਂ ਵਧਾਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕਿਸਾਨਾਂ ਦੀ ਆਤਮ ਹੱਤਿਆ ..(ਵਿਘਨ)... ਇੱਕ ਮਿੰਟ ਗੱਲ ਤਾਂ ਸੁਣ ਲਵੋ ....(ਵਿਘਨ)....

**Mr. Speaker :** I assure the House....

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ .....

**ਸਰਦਾਰ ਸੁਖਪਾਲ ਸਿੰਘ ਖਹਿਰਾ :** ** **

**Mr. Speaker :** I assure the House, ਮੈਂ ਹਾਊਸ ਨੂੰ ਐਸ਼ੋਅਰ ਕਰਦਾ ਹਾਂ .. (ਵਿਘਨ)... Let me complete. (interruptions) Let me complete. ਤੁਸੀਂ ਦੋ-ਦੋ ਗੱਲਾਂ ਨਾ ਕਰੋ। Let me complete ਮੈਂ ਹਾਊਸ ਨੂੰ ਐਸ਼ੋਅਰ ਕਰਦਾ ਹਾਂ ਕਿ ਇਸ ਰਿਪੋਰਟ ਉਤੇ ਕੱਲ੍ਹ ਨੂੰ ਡਿਸਕਸ਼ਨ ਹੋਣੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਰਿਪੋਰਟ ਉਤੇ ਖੁੱਲ੍ਹ ਕੇ ਮੈਂਬਰ ਸਾਹਿਬਾਨ ਬੋਲਣ ਔਰ ਜਿਤਨੇ ਟਾਈਮ ਦੀ ਲੋੜ ਹੋਵੇ, ਉਤਨਾ ਅਸੀਂ ਐਕਸਟੈਂਡ ਕਰਾਂਗੇ। ਜੇ ਲੋੜ ਪਈ ਤਾਂ ਅਸੀਂ ਦਿਨ ਵਿੱਚ ਵੀ ਵਾਧਾ

---

**Expunged as ordered by the Chair.

[ ਮਾਨਯੋਗ ਸਪੀਕਰ ]

ਕਰਾਂਗੇ। (ਥੰਪਿੰਗ) one. (ਵਿਘਨ). ਕੀ ਸੈਸ਼ਨ ਤੋਂ ਪਹਿਲਾਂ ਰਿਪੋਰਟ ਦਿੱਤੀ ਜਾ ਸਕਦੀ ਸੀ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜੇਕਰ ਕਿਸਾਨਾਂ ਦੀ ਆਤਮ ਹੱਤਿਆ ਵਾਲੀ ਰਿਪੋਰਟ ਉਤੇ ਡਿਸਕਸ਼ਨ ਹੀ ਨਹੀਂ ਹੋਣ ਦੇਣੀ ਤਾਂ ਸਾਰੀ ਗੱਲ ਦਾ ਫਾਇਦਾ ਕੀ ਹੈ?

**ਮਾਨਯੋਗ ਸਪੀਕਰ :** ਹੁਣ ਬਿਲ ਆ ਰਹੇ ਹਨ, ਬਿਲਾਂ ਤੇ ਬੋਲੋ ਜੀ। ਪੰਜਾਬ ਰਾਜ ਵਿਧਾਨ ਮੰਡਲ ਬਿਲ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਲੈਜਿਸਲੇਟਿਵ ਬਿਜ਼ਨਸ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਤੁਹਾਨੂੰ ਦੋ ਗੱਲਾਂ ਬਾਰੇ ਰਿਕੁਐਸਟ ਕਰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਇੱਕ ਰੈਜ਼ੋਲਿਊਸ਼ਨ ਮੂਵ ਕਰਨਾ ਹੈ। ਇਕ ਤਾਂ ਇਹ ਹੈ। ਦੂਜੀ ਗੱਲ ਇਹ ਹੈ ਕਿ ਜਿੰਨੇ ਇੱਥੇ ਨਾਅਰੇ ਲਗਾਏ ਗਏ ਹਨ, ਜਿੰਨਾ ਇੱਥੇ ਸ਼੍ਰੀ ** ** ਜੀ ਦਾ ਨਾਂ ਲਿਆ ਗਿਆ ਹੈ ਔਰ ਜੋ ਕੁਝ ਇੱਥੇ ਹੋਇਆ ਹੈ, ਉਹ ਸਾਰਾ ਐਕਸਪੰਜ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਐਕਸਪੰਜ ਕਰ ਦਿੱਤਾ ਹੈ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਜੋ ਸੀ.ਐਮ.ਸਾਹਿਬ ਨੇ ਕਿਹਾ ਹੈ ਉਹ ਪ੍ਰੋਸੀਡਿੰਗਜ਼ ਵਿੱਚ ਐਡ ਹੋਣਾ ਚਾਹੀਦਾ ਹੈ। ਅਸੀਂ ਉਹ ਐਕਸਪੰਜ ਕਰਨ ਦਾ ਵਿਰੋਧ ਕਰਾਂਗੇ... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਅਸੀਂ ਕਰ ਦਿੱਤਾ ਹੈ..

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਇਹ ਗਲਤ ਗੱਲ ਹੈ, ਜੋ ਸੀ.ਐਮ.ਸਾਹਿਬ ਦੀ ਸਪੀਚ ਵਿਚ ਨਾਂ ਆਏ ਹਨ, ਉਹ ਤੁਸੀਂ ਐਕਸਪੰਜ ਨਹੀਂ ਕੀਤੇ ਜਾਣੇ ਚਾਹੀਦੇ, ਉਹ ਐਡ ਹੋਣਾ ਚਾਹੀਦਾ ਹੈ। (ਵਿਘਨ)(ਸ਼ੋਰ) ਜਿਹੜੇ ਸੀ.ਐਮ.ਸਾਹਿਬ ਨੇ ਕਿਹਾ ਹੈ, ਜਿਨ੍ਹਾਂ ਦੇ ਨਾਂ ਲਏ ਹਨ ਉਹ ਐਕਸਪੰਜ ਨਹੀਂ ਹੋਣੇ ਚਾਹੀਦੇ।

**ਮਾਨਯੋਗ ਸਪੀਕਰ :** ਜਿਹੜਾ ਮੈਂਬਰ ਹਾਊਸ ਵਿਚ ਹਾਜ਼ਰ ਨਹੀਂ ਹੈ, ਉਸ ਦਾ ਨਾਂ ਨਹੀਂ ਲਿਆ ਜਾ ਸਕਦਾ।

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਇਹ ਗਲਤ ਗੱਲ ਹੈ। ਜੋ ਸੀ.ਐਮ.ਸਾਹਿਬ ਦੀ ਸਟੇਟਮੈਂਟ ਆਈ ਹੈ ਉਸ ਵਿਚ ਜਿਹੜੇ ਨਾਂ ਆਏ ਹਨ, ਉਹ ਐਕਸਪੰਜ ਨਹੀਂ ਕੀਤੇ ਜਾਣੇ ਚਾਹੀਦੇ।

---

** **Expunged as ordered by the Chair.

**Mr. Speaker :** You are an eminent lawyer.

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਜਿਨ੍ਹਾਂ ਦੇ ਨਾਂ ਲਏ ਹਨ, ਉਹ ਐਕਸਪੰਜ ਨਹੀਂ ਹੋਣੇ ਚਾਹੀਦੇ ਜੀ।

**Mr. Speaker :** You are an eminent lawyer and you know it.

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਉਹ ਨਾਂ ਐਕਸਪੰਜ ਨਾ ਕੀਤੇ ਜਾਣ ਜੀ। ਸੱਜਣ ਕੁਮਾਰ, ਜਗਦੀਸ਼ ਟਾਈਟਲਰ ਦੇ ਨਾਂ ਐਕਸਪੰਜ ਨਹੀਂ ਹੋਣੇ ਚਾਹੀਦੇ ਜੀ,

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਕੰਵਰ ਸੰਧੂ, ਸਰਦਾਰ ਜਗਦੇਵ ਸਿੰਘ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜੈ ਕ੍ਰਿਸ਼ਨ ਸਿੰਘ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਬਲਦੇਵ ਸਿੰਘ ਅਤੇ ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਨੂੰ ਛੱਡ ਕੇ ਬਾਕੀ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਬਿਨਾਂ ਆਗਿਆ ਤੋਂ ਉੱਚੀ ਉੱਚੀ ਬੋਲਣ ਲਗ ਪਏ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਹਾਂ ਜੀ, ਸੀ.ਐਮ.ਸਾਹਿਬ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਹ 1984 ਦੀਆਂ ਗੱਲਾਂ ਦੁਹਰਾਈਆਂ ਹਨ। ਉਸ ਵਿੱਚ ਜਿਹੜੇ ਨਾਂ ਲਏ ਹਨ, ਉਨ੍ਹਾਂ ਵਿਚੋਂ ਸਿਰਫ ਇੱਕ ਪਰਸਨ ਇਸ ਵੇਲੇ ਹਨ, ਬਾਕੀ ਤਾਂ ਸਾਰੇ ਇਸ ਦੁਨੀਆਂ ਵਿਚ ਰਹੇ ਨਹੀਂ ਹਨ। ਉਨ੍ਹਾਂ ਦਾ ਨਾਂ ਲਿਆ ਹੈ, ਇਹ ਕਹਾਣੀ ਹੈ, ਜੋ ਅਸਲੀਅਤ ਹੋਈ ਹੈ, ਮੈਂ ਉਹੀ ਦੱਸਿਆ ਹੈ ਜੋ ਕੁਝ ਹੋਇਆ ਹੈ, ਜੋ ਕੁਝ 1984 ਤੋਂ ਆਪਾਂ ਨਾਮ ਲੈਂਦੇ ਆਏ ਹਾਂ, ਉਨ੍ਹਾਂ ਦੇ ਹੀ ਮੈਂ ਨਾਂ ਦੁਹਰਾਏ ਹਨ, ਹੋਰ ਕੁਝ ਨਹੀਂ ਹੈ... (ਵਿਘਨ)(ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਉਹ ਸਾਰੇ ਨਾਂ ਰਿਕਾਰਡ ਉਤੇ ਰਹਿਣੇ ਚਾਹੀਦੇ ਹਨ ਜੀ। ਉਹ ਚਾਹੇ ਦੁਨੀਆਂ ਵਿਚ ਰਹੇ ਹਨ ਜਾਂ ਨਹੀਂ ਪਰ ਉਨ੍ਹਾਂ ਦੇ ਨਾਂ ਪ੍ਰੋਸੀਡਿੰਗਜ਼ ਵਿਚ ਰਹਿਣੇ ਚਾਹੀਦੇ ਹਨ... (ਵਿਘਨ)(ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਫੂਲਕਾ ਜੀ ਤਾਂ ਹੁਣੇ ਆਏ ਹਨ, ਅਸੀਂ ਤਾਂ ਇਸ ਸਦਨ ਵਿਚ ਕਈ ਵਾਰ ਇਹ ਨਾਂ ਲਏ ਹਨ..

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਹਰਵਿੰਦਰ ਸਿੰਘ ਫੂਲਕਾ ਵੈੱਲ ਆਫ ਦਿ ਹਾਊਸ ਵਿਚ ਆ ਕੇ ਆਪਣੀ ਪਾਰਟੀ ਦੇ ਬਾਕੀ ਮੈਂਬਰਾਂ ਕੋਲ ਆ ਗਏ

[ ਮੁੱਖ ਮੰਤਰੀ ]

ਤੇ ਉਨ੍ਹਾਂ ਨੂੰ ਵੀ ਵੈੱਲ ਆਫ ਦਿ ਹਾਊਸ ਵਿਚ ਜਾਣ ਲਈ ਕਹਿਣ ਲੱਗੇ ਅਤੇ ਸਰਦਾਰ ਹਰਵਿੰਦਰ ਸਿੰਘ ਫੂਲਕਾ ਜੀ ਦੇ ਕਹਿਣ ਉਤੇ ਸਰਦਾਰ ਜਗਦੇਵ ਸਿੰਘ ਵੈੱਲ ਆਫ ਦਿ ਹਾਊਸ ਵਿੱਚ ਆ ਗਏ । ਇਸ ਸਮੇਂ ਸਦਨ ਵਿਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਫੂਲਕਾ ਸਾਹਿਬ ਜੀ ਨੂੰ ਸ਼ਾਇਦ ਗਲਤੀ ਲੱਗ ਗਈ ਹੈ, ਸ਼ਾਇਦ ਇਨ੍ਹਾਂ ਨੂੰ ਗਲਤੀ ਲੱਗ ਗਈ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸੀ.ਐਮ.ਸਾਹਿਬ, ਮਤਾ ਲਿਆਉ। (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੀ ਕੰਵਰ ਸੰਧੂ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜੈ ਕ੍ਰਿਸ਼ਨ ਸਿੰਘ, ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ, ਸਰਦਾਰ ਬਲਦੇਵ ਸਿੰਘ ਅਤੇ ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਨੂੰ ਛੱਡ ਕੇ ਬਾਕੀ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਉੱਚੀ ਉੱਚੀ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਜਗਦੇਵ ਸਿੰਘ ਵਾਪਸ ਆਪਣੀ ਸੀਟ ਉੱਤੇ ਆ ਗਏ।)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਫੂਲਕਾ ਸਾਹਿਬ ਜੀ ਨੂੰ ਸ਼ਾਇਦ ਗਲਤਫਹਿਮੀ ਹੋ ਗਈ ਹੈ। ਮੈਂ ਕਿਹਾ ਸੀ ਕਿ ਜਿਹੜੇ ਨਾਅਰੇ ਲੱਗ ਰਹੇ ਹਨ, ਜਿਹੜੇ ** ** ਬਾਰੇ ਨਾਅਰੇ ਲੱਗ ਰਹੇ ਹਨ, ਉਹ ਐਕਸਪੰਜ ਹੋਣੇ ਚਾਹੀਦੇ ਹਨ। ਮੈਂ ਇਹ ਨਹੀਂ ਕਿਹਾ ਕਿ ਜੋ ਸੀ.ਐਮ.ਸਾਹਿਬ ਨੇ ਆਪਣੀ ਸਪੀਚ ਵਿੱਚ ਨਾਂ ਲਏ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ। (ਵਿਘਨ)(ਸ਼ੋਰ) ਮੈਂ ਤਾਂ ਉਨ੍ਹਾਂ ਦੇ ਨਾਵਾਂ ਬਾਰੇ ਕੋਈ ਰਿਕੁਐਸਟ ਹੀ ਨਹੀਂ ਕੀਤੀ । (ਵਿਘਨ)(ਸ਼ੋਰ) ਫੂਲਕਾ ਜੀ, ਤੁਸੀਂ ਮੇਰੀ ਗੱਲ ਗਲਤ ਸਮਝ ਰਹੇ ਹੋ। ਫੂਲਕਾ ਜੀ, ਮੇਰੀ ਗੱਲ ਸੁਣੋ। (ਵਿਘਨ)(ਸ਼ੋਰ) ਅਮਨ ਜੀ, ਅਮਨ ਜੀ, ਗੱਲ ਸੁਣੋ। ਮੈਂ ਅਜਿਹਾ ਨਹੀਂ ਕਿਹਾ ਕਿ ਉਨ੍ਹਾਂ ਦੇ ਨਾਂ ਐਕਸਪੰਜ ਹੋਣੇ ਚਾਹੀਦੇ ਹਨ। (ਵਿਘਨ)(ਸ਼ੋਰ) ਫੂਲਕਾ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣ ਲਵੋ। (ਵਿਘਨ)(ਸ਼ੋਰ) ਫੂਲਕਾ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣ ਲਵੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। (ਵਿਘਨ)(ਸ਼ੋਰ) ਹਾਂ ਜੀ, ਸੀ.ਐਮ.ਸਾਹਿਬ ਜੀ। (ਵਿਘਨ)(ਸ਼ੋਰ)

---

**Not recorded as ordered by the Chair.

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਨਾਂ ਤਾਂ ਮੈਂ ਕਈ ਵਾਰੀ ਲਏ ਹਨ। ਪਿਛਲੀ ਗੌਰਮਿੰਟ ਵਿੱਚ ਜਦੋਂ ਮੇਰੀ ਤੇ ਬਾਦਲ ਸਾਹਿਬ ਦੀ ਬਹਿਸ ਹੋਈ ਸੀ ਤਾਂ ਉਦੋਂ ਇਹ ਨਾਂ ਲਏ ਸੀ, ਇਹ ਸਾਰੇ ਨਾਂ ਤੁਹਾਡੇ ਰਿਕਾਰਡ ਵਿਚ ਹੋਣਗੇ? ਇਹ ਤਾਂ ਨਵੇਂ ਹਨ।(ਸਰਦਾਰ ਹਰਵਿੰਦਰ ਸਿੰਘ ਫੂਲਕਾ ਵੱਲ ਇਸ਼ਾਰਾ) ਇਹ ਤਾਂ ਉਦੋਂ ਆਏ ਨਹੀਂ ਸੀ, ਇਨ੍ਹਾਂ ਨੂੰ ਪਤਾ ਨਹੀਂ ਹੋਣਾ ਪਰ ਬੈਕਗਰਾਊਂਡ ਤਾਂ ਇਹੀ ਹੈ ਕਿ ਇਹ ਪਿਛਲੇ 34 ਸਾਲਾਂ ਤੋਂ ਇਹ ਨਾਮ ਚੱਲਦੇ ਆ ਰਹੇ ਹਨ ਔਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨਾਵਾਂ ਨੂੰ ਤੁਸੀਂ ਇਨਕਲੂਡ ਕਰੋ। (ਵਿਘਨ)(ਸ਼ੋਰ) ਮੈਂ ਤਾਂ ਚਾਹੁੰਦਾ ਹਾਂ ਕਿ ਉਹ ਨਾਂ ਕਾਰਵਾਈ ਵਿੱਚ ਰਹਿਣ। ਫੂਲਕਾ ਜੀ, ਮੈਂ ਤਾਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਕਾਰਵਾਈ ਵਿੱਚ ਇਨਕਲੂਡ ਕਰੋ।

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਉਹ ਨਾਂ ਕਾਰਵਾਈ ਵਿੱਚ ਇਨਕਲੂਡ ਹੋਣਗੇ, ਤੁਸੀਂ ਬੈਠੋ ਜੀ। (ਵਿਘਨ)(ਸ਼ੋਰ) How much time do you need?

**ਸਰਦਾਰ ਹਰਵਿੰਦਰ ਸਿੰਘ ਫੂਲਕਾ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਉਚੀ ਉੱਚੀ ਬੋਲਦੇ ਹੋਏ) :** ਸੀ.ਐਮ.ਸਾਹਿਬ ਦੀ ਸਪੀਚ ਵਿਚ ਲਏ ਨਾਂ ਇਨਕਲੂਡ ਰਹਿਣੇ ਚਾਹੀਦੇ ਹਨ..

**Mr. Speaker :** I have already spoken. ਇਸ ਲਈ ਤੁਸੀਂ ਬੈਠੋ। ਉਹ ਨਾਂ ਇਨਕਲੂਡ ਕਰਾਂਗੇ। ਅੱਗੇ ਲੈਜਿਸਲੇਟਿਵ ਬਿਜ਼ਨਸ। ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਸੰਸਦੀ ਮਾਮਲੇ ਮੰਤਰੀ ਬਿਲ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਅਸੀਂ ਰਿਕੁਐਸਟ ਇਹ ਕੀਤੀ ਸੀ ਕਿ ਲੈਜਿਸਲੇਟਿਵ ਬਿਜ਼ਨਸ ਸ਼ੁਰੂ ਕਰਨ ਤੋਂ ਪਹਿਲਾਂ ਚੀਫ ਮਨਿਸਟਰ ਸਾਹਿਬ ਇਕ ਰੈਜ਼ੋਲਿਊਸ਼ਨ ਮੂਵ ਕਰਨਾ ਚਾਹੁੰਦੇ ਹਨ। ਇਸ ਕਰਕੇ ਆਪਾਂ ਬਾਅਦ ਵਿੱਚ ਲੈਜਿਸਲੇਟਿਵ ਬਿਜ਼ਨਸ ਲਵਾਂਗੇ।

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨੂੰ ਤਾਂ ਆਪਾਂ ਬੋਲਣ ਹੀ ਨਹੀਂ ਦਿੰਦੇ। ਹਾਂ ਜੀ, ਸੀ.ਐਮ.ਸਾਹਿਬ ਜੀ।

-----

## OFFICIAL RESOLUTION REGARDING TAKING UP MATTER WITH CENTRAL GOVT. FOR OPENING OF UNINTERRUPTED CORRIDOR FROM DERA BABA NANAK TO SRI KARTARPUR SAHIB

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸਪੀਕਰ ਸਾਹਿਬ, ਅਗਲੇ ਸਾਲ ਸਾਡੀ ਪਹਿਲੀ ਪਾਤਸ਼ਾਹੀ ਦਾ 550ਵਾਂ ਜਨਮ ਦਿਹਾੜਾ ਮਨਾਇਆ ਜਾਣਾ ਹੈ ।

[ ਮੁੱਖ ਮੰਤਰੀ ]

ਅਸੀਂ ਸਾਰੇ ਉਸ ਵਾਸਤੇ ਬੜੇ ਜਜ਼ਬਾਤ ਨਾਲ ਲੱਗੇ ਹੋਏ ਹਾਂ। ਉਸ ਦਾ ਪ੍ਰਬੰਧ ਆਦਿ ਕਰਨ ਲਈ ਬੜੀਆਂ ਮੀਟਿੰਗਾਂ ਵੀ ਹੋਈਆਂ ਹਨ ਅਤੇ ਹੋਰ ਵੀ ਬੜਾ ਕੁਝ ਕੀਤਾ ਹੈ। (ਸਰਦਾਰ ਸਿਮਰਜੀਤ ਸਿੰਘ ਬੈਂਸ ਵਲੋਂ ਵਿਘਨ)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਸੀਂ ਬੈਠੋ। ਨੋ ਕੁਮੈਂਟਰੀ।

**ਮੁੱਖ ਮੰਤਰੀ :** ਕਈ ਲੋਕ ਮੱਥਾ ਟੇਕਣ ਵਾਸਤੇ ਪਾਕਿਸਤਾਨ ਜਾਣਾ ਚਾਹੁੰਦੇ ਹਨ ਕਿਉਂਕਿ ਉਥੇ ਸ੍ਰੀ ਨਨਕਾਣਾ ਸਾਹਿਬ ਹੈ, ਡੇਹਰਾ ਸਾਹਿਬ ਹੈ, ਕਰਤਾਰਪੁਰ ਸਾਹਿਬ ਹੈ, ਪੰਜਾ ਸਾਹਿਬ ਹੈ। ਮੈਂ ਅਤੇ ਸਾਡੀ ਪਾਰਟੀ ਨੇ ਇਸ ਇਸ਼ੂ ਨੂੰ ਕਈ ਵਾਰ ਚੁੱਕਿਆ ਹੈ ਕਿਉਂਕਿ ਕਰਤਾਰਪੁਰ ਸਾਹਿਬ ਬਿਲਕੁਲ ਸਾਡੇ ਪੰਜਾਬ ਦੇ ਨਾਲ ਹੈ। ਪਿਛਲੀ ਵਾਰ ਮੈਨੂੰ ਯਾਦ ਹੈ, ਸ਼੍ਰੀਮਤੀ ਸੁਖਬੰਸ ਕੌਰ ਭਿੰਡਰ ਵਿਚਾਰੇ ਸਾਡੇ ਵਿੱਚ ਨਹੀਂ ਰਹੇ, ਉਨ੍ਹਾਂ ਨੇ ਪਿਛਲੀ ਪਾਰਲੀਮੈਂਟ ਵਿੱਚ ਇਹ ਇਸ਼ੂ ਚੁੱਕਿਆ ਸੀ। ਫੇਰ ਕਈ ਵਾਰ ਇਹ ਗੱਲ ਉੱਠੀ, ਉਦੋਂ ਡਾਕਟਰ ਮਨਮੋਹਨ ਸਿੰਘ ਪ੍ਰਾਈਮ ਮਨਿਸਟਰ ਸਨ। ਮੈਂ ਉਨ੍ਹਾਂ ਨਾਲ ਗੱਲ ਕੀਤੀ ਅਤੇ ਉਨ੍ਹਾਂ ਤੋਂ ਪਹਿਲਾਂ ਸ੍ਰੀ ਵਾਜਪਾਈ ਸਾਹਿਬ ਪ੍ਰਾਈਮ ਮਨਿਸਟਰ ਸਨ, ਮੈਂ ਉਨ੍ਹਾਂ ਨਾਲ ਕਈ ਵਾਰ ਗੱਲ ਕੀਤੀ। ਜਦੋਂ ਮੈਂ ਸਾਲ 2005 ਵਿੱਚ ਪਾਕਿਸਤਾਨ ਗਿਆ ਸੀ, ਸਗੋਂ ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਮੈਂ ਉਥੋਂ ਦੇ ਮੁੱਖ ਮੰਤਰੀ ਨਾਲ ਗੱਲ ਕਰਾਂ ਅਤੇ ਮੈਂ ਕੀਤੀ। ਫੇਰ ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਰਾਸ਼ਟਰਪਤੀ ਨੂੰ ਮਿਲੋਗੇ ਤਾਂ ਫੇਰ ਮੈਂ ਮੁਸ਼ੱਰਫ ਹੋਰਾਂ ਨਾਲ ਗੱਲ ਕੀਤੀ। ਇਹ ਗੱਲ ਚਲਦੀ ਆ ਰਹੀ ਹੈ, ਸਿੱਖਾਂ ਦੇ ਮਨ ਵਿੱਚ ਇਹ ਗੱਲ ਭਰੀ ਹੋਈ ਹੈ। ਅੱਜ ਸ੍ਰੀ ਕਰਤਾਰਪੁਰ ਸਾਹਿਬ ਦਾ ਮਸਲਾ ਫੇਰ ਖੜ੍ਹਾ ਹੋਇਆ ਹੈ । ਮੈਂ ਅੱਜ ਆਪਣੇ ਵਿਦੇਸ਼ ਮੰਤਰੀ, ਸ਼੍ਰੀਮਤੀ ਸੁਸ਼ਮਾ ਜੀ ਨੂੰ ਚਿੱਠੀ ਲਿਖੀ ਹੈ ਕਿ ਇਸ ਨੂੰ ਬੜੀ ਗੰਭੀਰਤਾ ਨਾਲ ਲੈਣ ਕਿਉਂਕਿ ਇਹ between India and Pakistan bilateral issue ਹੈ। ਉਹ ਪਾਕਿਸਤਾਨ ਨਾਲ ਗੱਲ ਕਰਨ ਅਤੇ ਇਹ ਜਿਹੜਾ ਕਾਰੀਡੋਰ ਅਸੀਂ ਮੰਗ ਰਹੇ ਹਾਂ, ਇਹ ਥੋੜ੍ਹੀ ਦੂਰੀ ਤੇ ਹੀ ਹੈ। ਤੁਸੀਂ ਉਥੇ ਖੜ੍ਹ ਕੇ ਦੇਖੋਗੇ ਤਾਂ ਗੁਰਦੁਆਰਾ ਸਾਹਿਬ ਨਜ਼ਰ ਆ ਰਿਹਾ ਹੈ। ਇਕ ਕਾਰੀਡੋਰ ਬਣਾ ਦਿਓ ਤਾਂ ਕਿ ਸਿੱਖ ਉਥੇ ਜਾ ਕੇ ਮੱਥਾ ** ** ਟੇਕ ਸਕਣ। ਇਹ ਅਸੀਂ ਮੰਗਦੇ ਸੀ ਜੇਕਰ ਅਜਿਹਾ ਨਹੀਂ ਤਾਂ ਖੁੱਲ੍ਹ ਕਰ ਦੇਣ ਕਿ ਜਦੋਂ ਵੀ ਜਾਣਾ ਚਾਹੁੰਦੇ ਹਨ ਤਾਂ ਇਨ੍ਹਾਂ ਥਾਵਾਂ ਤੇ ਜਾ ਸਕਦੇ ਹਨ। ( ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵਲੋਂ ਵਿਘਨ)

**ਮਾਨਯੋਗ ਸਪੀਕਰ :** ਬੈਠੋ, ਬੈਠੋ, ਪਲੀਜ਼, ਪਲੀਜ਼, ਬੈਂਸ ਸਾਹਿਬ, ਬੈਠੋ।(ਵਿਘਨ, ਸ਼ੋਰ) ਬੈਂਸ ਸਾਹਿਬ, ਗੱਲ ਪੂਰੀ ਹੋ ਲੈਣ ਦਿਓ।(ਵਿਘਨ)(ਸ਼ੋਰ)

**ਮੁੱਖ ਮੰਤਰੀ :** ਜੇਕਰ ਇਨ੍ਹਾਂ ਵਿੱਚ ਸੁਣਨ ਦੀ ਸ਼ਕਤੀ ਹੈ ਤਾਂ ਥੋੜ੍ਹਾ ਬਹੁਤ ਸੁਣ ਲੈਣ।

---

**Expunged as ordered by the Chair.

**ਮਾਨਯੋਗ ਸਪੀਕਰ :** ਪਲੀਜ਼ ਸੁਣ ਲਓ।

**ਮੁੱਖ ਮੰਤਰੀ :** ਜਿਹੜੀ ਚਿੱਠੀ ਮੈਂ ਸ਼੍ਰੀਮਤੀ ਸੁਸ਼ਮਾ ਜੀ ਨੂੰ ਲਿਖੀ ਹੈ..(ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵਲੋਂ ਵਿਘਨ) ਹੋਰ ਉਥੇ ਜਾ ਕੇ ਕੀ ਕਰਨਾ ਹੈ, ਮੱਥਾ ਹੀ ਨਹੀਂ ਟੇਕਣਾ ਬਲਕਿ ਆਪਣਾ ਜੀਵਨ ਵੀ ਸਫ਼ਲ ਕਰਨਾ ਹੈ।

**ਮਾਨਯੋਗ ਸਪੀਕਰ :** ਇਹ ਬੜੇ ਪਵਿੱਤਰ ਕਾਰਜ ਦੀ ਗੱਲ ਹੋ ਰਹੀ ਹੈ, ਪਲੀਜ਼ ਸੁਣ ਲਓ।

**ਮੁੱਖ ਮੰਤਰੀ :** ਮੈਂ ਇਹ ਗੱਲ ਕਹੀ ਸੀ ਕਿ ਸ਼੍ਰੀਮਤੀ ਸੁਸ਼ਮਾ ਸਵਰਾਜ ਜੀ ਨੂੰ ਜਿਹੜੀ ਚਿੱਠੀ ਲਿਖੀ ਸੀ ਉਹ ਇਨ੍ਹਾਂ ਨੂੰ ਸੁਣਾ ਦਿੰਦਾ ਹਾਂ ਤਾਂ ਕਿ ਇਨ੍ਹਾਂ ਨੂੰ ਕੋਈ ਸ਼ੱਕ ਨਾ ਰਹੇ।

"One of the historical demands of the Sikh community has been to have access to the revered Gurudwara Sahib in Kartarpur, where the First Guru breathed his last. The Government of Punjab has been requesting Government of India time and again for taking up the matter with the Government of Pakistan for a corridor from the International Border to Kartarpur. ਸਮਝੇ ਕਿ ਨਹੀਂ? ਮੈਂ ਪੰਜਾਬੀ ਵਿੱਚ ਦੱਸ ਦਿੰਦਾ ਹਾਂ ਕਿ ਉਥੇ ਕਾਰੀਡੋਰ ਬਣਾਇਆ ਜਾਵੇ.. (ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵਲੋਂ ਵਿਘਨ) Kartarpur is located across the river Ravi at a distance of around 4 kms from the International Border near Dera Baba Nanak in Gurdaspur district.

In pursuance of the long standing demand, former Prime Minister, Dr. Manmohan Singh had made an announcement to this effect at Amritsar on 1st September, 2004 on the occasion of 400th Anniversary of Parkash Utsav of Sri Guru Granth Sahib ji, reiterated thereafter during his subsequent visits to the State in 2005 and 2006. However, despite best efforts this has not materialized since.

You are aware that the 550th Birth Anniversary of Sri Guru Nanak Dev Ji is being observed in November, 2019. In view of the historic occasion, I request your personal intervention for taking up the

---

** **Expunged as ordered by the Chair.

[ Chief Minister ]

matter with your counterpart for having this corridor opened for the duration of the celebrations. This will allow the faithful to pay their respects at the Gurudwara Sahib in Kartarpur and allow us to bridge the geographical divide created by history.

With warm regards,

Yours sincerely,

Sd/-

(Amarinder Singh)

**ਮੁੱਖ ਮੰਤਰੀ :** ਸਮਝੇ ਕੁਝ? (ਥੰਪਿੰਗ) ਮੈਂ ਆਸ ਕਰਦਾ ਹਾਂ ਕਿ ਜਿਹੜੀ ਮੈਂ ਇਹ ਗੱਲ ਕਹੀ ਹੈ, ਇਹ ਹਾਊਸ ਇਸ ਗੱਲ ਨੂੰ ਅਪਣਾਏਗਾ ਅਤੇ ਅਸੀਂ ਸਰਬਸੰਮਤੀ ਨਾਲ ਗੌਰਮਿੰਟ ਆਫ ਇੰਡੀਆ ਨੂੰ ਅਪਰੋਚ ਕਰੀਏ ਕਿ ਜਿਹੜੀ ਇਹ ਸਾਡੀ ਮੰਗ ਹੈ, ਇਸ ਨੂੰ ਪੂਰੀ ਕਰਵਾਉਣ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਭਾਰਤ ਸਰਕਾਰ ਨਾਲ ਇਹ ਮਾਮਲਾ ਉਠਾਵੇ ਕਿ ਪਾਕਿਸਤਾਨ ਦੀ ਸਰਕਾਰ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਜਨਮ ਦਿਹਾੜੇ ਦੀ ਖੁਸ਼ੀ ਵਿੱਚ ਪਾਕਿਸਤਾਨ ਵਿੱਚ ਸਥਿਤ ਪਵਿੱਤਰ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਤੋਂ ਨਿਰਵਿਘਨ ਲਾਂਘਾ ਦਿੱਤਾ ਜਾਵੇ ਤਾਂ ਜੋ ਸੰਗਤਾਂ ਬਿਨਾਂ ਕਿਸੇ ਰੋਕ ਟੋਕ ਤੋਂ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰ ਸਕਣ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਭਾਰਤ ਸਰਕਾਰ ਨਾਲ ਇਹ ਮਾਮਲਾ ਉਠਾਵੇ ਕਿ ਪਾਕਿਸਤਾਨ ਦੀ ਸਰਕਾਰ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਜਨਮ ਦਿਹਾੜੇ ਦੀ ਖੁਸ਼ੀ ਵਿੱਚ ਪਾਕਿਸਤਾਨ ਵਿੱਚ ਸਥਿਤ ਪਵਿੱਤਰ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਤੋਂ ਨਿਰਵਿਘਨ ਲਾਂਘਾ ਦਿੱਤਾ ਜਾਵੇ ਤਾਂ ਜੋ ਸੰਗਤਾਂ ਬਿਨਾਂ ਕਿਸੇ ਰੋਕ ਟੋਕ ਤੋਂ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰ ਸਕਣ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਭਾਰਤ ਸਰਕਾਰ ਨਾਲ ਇਹ ਮਾਮਲਾ ਉਠਾਵੇ ਕਿ ਪਾਕਿਸਤਾਨ ਦੀ ਸਰਕਾਰ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਜਨਮ ਦਿਹਾੜੇ ਦੀ ਖੁਸ਼ੀ ਵਿੱਚ ਪਾਕਿਸਤਾਨ ਵਿੱਚ ਸਥਿਤ ਪਵਿੱਤਰ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਨੂੰ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਤੋਂ ਨਿਰਵਿਘਨ ਲਾਂਘਾ ਦਿੱਤਾ ਜਾਵੇ ਤਾਂ ਜੋ ਸੰਗਤਾਂ ਬਿਨਾਂ ਕਿਸੇ ਰੋਕ ਟੋਕ ਤੋਂ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰ ਸਕਣ।"

***ਪ੍ਰਸਤਾਵ ਸਰਬਸੰਮਤੀ ਨਾਲ ਪਾਸ ਹੋਇਆ।***

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਸਪੀਕਰ ਸਾਹਿਬ, ਜੇਕਰ ਇਜਾਜ਼ਤ ਹੋਵੇ ਤਾਂ ਇਸ ਵਿੱਚ ਇਹ ਨਾ ਕਿਹਾ ਜਾਵੇ ਕਿ ਇਸ ਨੂੰ ਪੰਜਾਬ ਸਰਕਾਰ ਆਪਣੇ ਖਰਚੇ ਉੱਤੇ ਬਣਾਏਗੀ। ਸੰਗਤ ਆਪੇ ਹੀ ਇਸ ਨੂੰ ਬਣਾ ਦੇਵੇਗੀ। (ਵਿਘਨ)(ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਫੂਲਕਾ ਸਾਹਿਬ, ਇੰਨੇ ਸੁਲਝੇ ਹੋਏ ਇਨਸਾਨ ਹਨ, ਵਧੀਆ lawyer ਹਨ ਅਤੇ ਇੰਨੇ ਪੱਕੇ ਹੋਏ ਇਨਸਾਨ ਹਨ। ਗੁਰੂ ਸਾਹਿਬਾਨਾਂ ਦੇ ਅਸਥਾਨਾਂ ਸਬੰਧੀ ਇਹੋ ਜਿਹੀ ਗੱਲ ਕਹਿਣੀ ਸ਼ੋਭਾ ਨਹੀਂ ਦਿੰਦੀ। ਅਸੀਂ ਸਭ ਅਸਥਾਨਾਂ ਤੇ ਜਾਂਦੇ ਹਾਂ, ਸਾਨੂੰ ਆਦਰ ਹੈ। ਇਨ੍ਹਾਂ ਨੇ ਪੈਸੇ ਦੀ ਗੱਲ ਕੀਤੀ ਹੈ। ਫੂਲਕਾ ਸਾਹਿਬ, ਅਸੀਂ ਪੈਸੇ ਤੁਹਾਡੇ ਤੋਂ ਨਹੀਂ ਮੰਗਦੇ। (ਥੰਪਿੰਗ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਇਸ ਨੂੰ ਸਰਬਸੰਮਤੀ ਨਾਲ ਪਾਸ ਕਰੋ। ਅਸੀਂ ਸਾਰਿਆਂ ਨੇ ਹਾਂ ਕੀਤੀ ਹੈ।

(**ਕੁਝ ਅਵਾਜ਼ਾਂ :** ਇਹ ਸਰਬਸੰਮਤੀ ਨਾਲ ਹੀ ਪਾਸ ਹੋਇਆ ਹੈ। )

**ਮਾਨਯੋਗ ਸਪੀਕਰ :** ਹਾਂ ਜੀ, ਸਰਬ ਸੰਮਤੀ ਨਾਲ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਹੜੀ ਗੱਲ ਬੈਂਸ ਸਾਹਿਬ ਨੇ ਉਠਾਈ ਸੀ, ਮੈਂ ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਤੋਂ ਇੱਕ ਲਫਜ਼ ਗਲਤ ਕਿਹਾ ਗਿਆ ਹੈ, ਉਸ ਨੂੰ ਐਕਸਪੰਜ ਕਰਵਾ ਦਿਉ, ਇਹ ਰਿਕਾਰਡ ਲਈ ਬੈਟਰ ਹੋਵੇਗਾ। ਇਨ੍ਹਾਂ ਨੇ ਮੱਥਾ ** ** ਕਿਹਾ ਹੈ। ਉਹ ਠੀਕ ਗੱਲ ਪੁਆਇੰਟ ਆਊਟ ਕਰਦੇ ਹਨ। ਆਪਾਂ ਕੋਈ ਗੱਲ ਸੁਣਦੇ ਹੀ ਨਹੀਂ। ਪਹਿਲਾਂ ਹੀ ਰੌਲਾ ਪਾਉਣ ਲੱਗ ਪੈਂਦੇ ਹਨ। (ਵਿਘਨ)(ਸ਼ੋਰ) ਉਨ੍ਹਾਂ ਦੀ ਗੱਲ ਤਾਂ ਸੁਣ ਲਿਆ ਕਰੋ। ਇਹ ਗਲਤ ਬੋਲਿਆ ਗਿਆ ਹੈ, ਇਹ ਗਲਤੀ ਨਾਲ ਬੋਲਿਆ ਗਿਆ ਹੈ। ਇਹ ** ** ਐਕਸਪੰਜ ਕਰਵਾ ਦਿੱਤਾ ਜਾਵੇ।

---

** Expunged as ordered by the Chair.

**ਮਾਨਯੋਗ ਸਪੀਕਰ :** ਇਹ ** ** ਐਕਸਪੰਜ ਕੀਤਾ ਜਾਂਦਾ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਖਹਿਰਾ ਸਾਹਿਬ ਨੇ ਜਿਹੜੀ ਗੱਲ ਕਹੀ ਹੈ, ਅਸੀਂ ਇਹ ਕਹਿ ਰਹੇ ਹਾਂ ਕਿ ਪ੍ਰੋਸੀਜ਼ਰ ਦੇ ਵਿੱਚ ਰਹੋ। (ਵਿਘਨ)(ਸ਼ੋਰ) ਇੱਕ ਮਿੰਟ ਮੇਰੀ ਗੱਲ ਸੁਣ ਲਵੋ। ਮੈਨੂੰ ਬੋਲ ਲੈਣ ਦਿਉ। ਤੁਸੀਂ ਆਪਣੀ ਵਾਰੀ ਉਤੇ ਬੋਲ ਲੈਣਾ। ਮੈਂ ਇਹ ਕਹਿ ਰਿਹਾ ਹਾਂ ਕਿ ਜਦੋਂ ਲੀਡਰ ਆਫ ਦਿ ਹਾਊਸ ਬੋਲ ਰਹੇ ਹਨ, ਉਨ੍ਹਾਂ ਨੂੰ ਇਹ ਡਿਸਟਰਬ ਨਾ ਕਰਨ। ਮੈਂ ਇਨ੍ਹਾਂ ਨੂੰ ਸਿਰਫ ਇੰਨੀ ਗੱਲ ਹੀ ਕਹਿ ਰਿਹਾ ਹਾਂ। ਸਪੀਕਰ ਸਾਹਿਬ, ਦੂਸਰਾ ਖਹਿਰਾ ਸਾਹਿਬ ਦੀਆਂ ਅਸੀਂ ਸਾਰੀਆਂ ਗੱਲਾਂ ਹੁਣ ਮੰਨਣ ਨੂੰ ਤਿਆਰ ਹਾਂ। ਜਿਹੜਾ ਸਰਕਾਰ ਨੇ ਕੰਮ ਕਰਨਾ ਸੀ, ਆਪੋਜ਼ੀਸ਼ਨ ਇਹ ਆਪ ਹੁਣ ਡਿਵਾਈਡ ਕਰ ਰਹੇ ਹਨ। ਸਾਨੂੰ ਕੀ ਹੈ? ਸਾਨੂੰ ਤਾਂ ਚੰਗਾ ਹੈ ਜੀ। ਇਹ ਕਰਨ ਜੀ। 1984 ਦੇ ਦੰਗਿਆਂ ਦੇ ਮਸਲੇ ਤੇ ਵੀ ਅਸੀਂ ਇਨ੍ਹਾਂ ਨੂੰ ਕਹਿ ਰਹੇ ਹਾਂ ਕਿ ਤੁਸੀਂ ਸਾਡੇ ਨਾਲ ਆ ਜਾਵੋ। ਇਹ ਕਹਿ ਰਹੇ ਹਨ ਕਿ ਅਸੀਂ ਨਹੀਂ ਆਉਣਾ। ਤੁਸੀਂ ਆਪਸ ਵਿੱਚ ਤਾਂ ਪਹਿਲਾਂ ਇਕ ਫੈਸਲਾ ਕਰ ਲਵੋ। (ਵਿਘਨ)(ਸ਼ੋਰ)

**ਸਰਦਾਰ ਹਰਵਿੰਦਰ ਸਿੰਘ ਫੂਲਕਾ :** ਮੈਂ 1984 ਦੇ ਮਸਲੇ ਸਬੰਧੀ ਇਕੱਲਾ ਹੀ ਬੜਾ ਹਾਂ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਹੁਣ ਵਿਧਾਨਕ ਕੰਮ-ਕਾਰ ਹੋਵੇਗਾ। (ਵਿਘਨ)(ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਗੁਜਾਰਿਸ਼ ਕਰਦਾ ਹਾਂ। ਮੈਂ ਹਰ ਸੈਸ਼ਨ ਦੇ ਵਿੱਚ ਤੁਹਾਨੂੰ ਇਹ ਗੁਜਾਰਿਸ਼ ਕੀਤੀ ਹੈ ਕਿ ਮੈਨੂੰ ਜਾਂ ਤਾਂ ਕੋਈ ਸਾਫਟਵੇਅਰ ਲਿਆ ਕੇ ਦਿਉ ਕਿ ਜਦੋਂ ਇਥੇ ਕੋਈ ਮੈਂਬਰ ਅੰਗਰੇਜ਼ੀ ਵਿਚ ਬੋਲੇ ਤਾਂ ਮੈਨੂੰ ਪੰਜਾਬੀ ਵਿਚ ਟਰਾਂਸਲੇਸ਼ਨ ਹੋ ਕੇ ਸਮਝ ਵਿਚ ਆ ਜਾਵੇ। ਸਪੀਕਰ ਸਾਹਿਬ, ਮੈਂ ਤੁਹਾਨੂੰ ਰਿਟਨ ਵਿੱਚ ਵੀ ਦਿੱਤਾ ਹੈ।

**ਮਾਨਯੋਗ ਸਪੀਕਰ :** ਇਹ ਵੀ ਬੰਦੋਬਸਤ ਕਰ ਦਿਆਂਗੇ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਪਲੀਜ਼ ਸੁਣ ਲਵੋ। ਮੈਂ ਤੁਹਾਨੂੰ ਰਿਟਨ 'ਚ ਭੇਜਿਆ ਹੈ ਕਿ ਕਿਰਪਾ ਕਰਕੇ ਇਸ ਰਿਪੋਰਟ ਦਾ ਪੰਜਾਬੀ ਵਿਚ ਉਲੱਥਾ ਕਰਵਾ ਕੇ ਮੈਨੂੰ ਭੇਜਿਆ ਜਾਵੇ ਤਾਂ ਜੋ ਅਸੀਂ ਇਕ ਇਕ ਲਫਜ਼ ਦੀ ਵਿਆਖਿਆ ਕਰ ਸਕੀਏ ਕਿ ਕਿਹੜੇ ਦੋਸ਼ੀ ਪਰਦੇ ਦੇ ਮੂਹਰੇ ਹਨ ਅਤੇ ਕਿਹੜੇ ਪਿੱਛੇ ਹਨ। ਕਿਰਪਾ ਕਰਕੇ ਮੈਨੂੰ ਪੰਜਾਬੀ ਦੇ ਵਿਚ ਇਹ ਰਿਪੋਰਟ ਭੇਜਣ ਦੀ ਕਿਰਪਾਲਤਾ ਕੀਤੀ ਜਾਵੇ।

** Expunged as ordered by the Chair.

**ਮਾਨਯੋਗ ਸਪੀਕਰ :** ਧੰਨਵਾਦ ਜੀ।

-----

## LEGISLATIVE BUSINESS

## 1. THE PUNJAB STATE LEGISLATURE (PREVENTION OF DISQUALIFICATION) AMENDMENT Bill, 2018

**ਮਾਨਯੋਗ ਸਪੀਕਰ :** ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018, ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲਿਆਂ ਬਾਰੇ ਮੰਤਰੀ ਜੀ ਬਿਲ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਅਮਨ ਜੀ ਦੱਸੋ।

**ਸ਼੍ਰੀ ਅਮਨ ਅਰੋੜਾ (ਸੁਨਾਮ) :** ਸਪੀਕਰ ਸਾਹਿਬ, ਇਹ ਜਿਹੜਾ ਆਫਿਸ ਆਫ ਪ੍ਰਾਫਿਟ ਬਿਲ ਲਿਆਂਦਾ ਜਾ ਰਿਹਾ ਹੈ। ਇਸ ਤੋਂ ਮਾੜੀ ਗੱਲ ਹੋਰ ਕੋਈ ਨਹੀਂ ਹੈ ਜਿਥੇ ਇਕ ਪਾਸੇ ਪੰਜਾਬ ਦਾ ਕਿਸਾਨ, ਮਜ਼ਦੂਰ ਮਰ ਰਿਹਾ ਹੈ, ਸਰਕਾਰ ਆਪਣੇ ਵਾਅਦੇ ਤੋਂ ਭੱਜ ਰਹੀ ਹੈ, ਕਰਜ਼ਾ ਮੁਆਫੀ ਨਹੀਂ ਕਰ ਰਹੀ ਹੈ। ਨੌਜਵਾਨਾਂ ਨੂੰ ਨੌਕਰੀਆਂ, ਬੇਰੁਜ਼ਗਾਰੀ ਭੱਤੇ ਨਹੀਂ ਦਿੱਤੇ ਜਾ ਰਹੇ। ਮੁਲਾਜ਼ਮ ਤਨਖਾਹਾਂ ਨਾ ਮਿਲਣ ਕਾਰਨ ਸੜਕਾਂ ਅਤੇ ਟੈਂਕੀਆਂ ਉੱਪਰ ਚੜ੍ਹੇ ਹੋਏ ਹਨ ਪਰ ਦੂਜੇ ਪਾਸੇ ਸਰਕਾਰ ਆਫਿਸ ਆਫ ਪ੍ਰਾਫਿਟ ਬਿਲ ਲੈ ਕੇ ਆ ਰਹੀ ਹੈ ।ਇਹ ਤਾਂ ਮੈਂ ਸਮਝਦਾ ਹਾਂ ਕਿ ਸੰਵਿਧਾਨ ਦੀ ਸਿਧਮ ਸਿੱਧੀ ਉਲੰਘਣਾ ਹੈ। ਇਸ ਤਰ੍ਹਾਂ ਦੀਆਂ ਤਿੰਨ ਜੱਜਮੈਂਟਸ ਹਨ। ਇਕ ਤਾਂ ਕੇਸ਼ਵ ਨਾਥ ਭਾਰਤੀ ਵਰਸਿਜ਼ ਸਟੇਟ ਆਫ ਕੇਰਲਾ, ਦੂਜੀ ਵਿਮੁਲ ਉਲਾਂਕਸ਼ੂ ਰਾਏ ਵਰਸਿਜ਼ ਸਟੇਟ ਆਫ ਅਸਾਮ ਅਤੇ ਤੀਜਾ ਮਦਨ ਸੁਮੇਰ ਵਰਸਿਜ਼ ਸਟੇਟ ਆਫ ਮੇਘਾਲਿਆ ਹਨ। ਇਨ੍ਹਾਂ ਤਿੰਨੇ ਜੱਜਮੈਂਟਸ ਵਿਚ ਸੁਪਰੀਮ ਕੋਰਟ ਆਫਿਸ ਆਫ ਪ੍ਰਾਫਿਟ ਬਾਰੇ ਬੜਾ

ਕਲੀਅਰ ਕਹਿ ਰਿਹਾ ਹੈ। ਤੁਸੀਂ ਇਹ ਬਿਲ ਅੱਜ ਪਾਸ ਕਰ ਲਓਗੇ, ਦੋ ਤਿੰਨ ਸਾਲਾਂ ਲਈ ਆਪਣੇ ਐਮ.ਐਲ.ਏਜ਼ ਨੂੰ ਗੱਫੇ ਵੀ ਵੰਡ ਦਿਓਗੇ ਪਰ ਸਵਾਲ ਇਹ ਹੈ ਕਿ ਜਿਹੜੀ ਸਟੇਟ ਤੇ ਢਾਈ ਲੱਖ ਕਰੋੜ ਦਾ ਕਰਜ਼ਾ ਹੋਵੇ, ਜਿੱਥੇ ਨੌਜਵਾਨ ਮਰ ਰਹੇ ਹੋਣ, ਉਥੇ ਅਜਿਹੀ ਕਿਹੜੀ ਮੁਸੀਬਤ ਪੈ ਗਈ ਹੈ ਕਿ ਆਪਣੇ ਚਹੇਤਿਆਂ ਨੂੰ ਐਡਜਸਟ ਕਰਨ ਲਈ ਸਰਕਾਰ ਦੇ ਉੱਪਰ ਹੋਰ ਵਿੱਤੀ ਬੋਝ ਪਾਇਆ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਅਨਫਾਰਚੂਨੇਟ ਹੈ, ਆਮ ਆਦਮੀ ਪਾਰਟੀ ਇਸ ਬਿਲ ਦਾ ਬੜੇ ਜ਼ੋਰਦਾਰ ਤਰੀਕੇ ਨਾਲ ਮੁਖਾਲਫਤ ਤੇ ਵਿਰੋਧ ਕਰਦੀ ਹੈ। ਇਹ ਸੰਵਿਧਾਨ ਦੀ ਉਲੰਘਣਾ ਹੈ। ਮੈਂ ਤੁਹਾਨੂੰ ਸੰਵਿਧਾਨ ਦੀ ਕਾਪੀ ਵੀ ਮੁਹੱਈਆ ਕਰਵਾ ਸਕਦਾ ਹਾਂ। ਸੰਵਿਧਾਨ ਦੇ ਆਰਟੀਕਲ 102 ਵਿਚ ਧਾਰਾ (1) ਏ ਅਧੀਨ ਕਲੀਅਰਲੀ ਕਿਹਾ ਗਿਆ ਹੈ ਕਿ ਕਿਤੇ ਵੀ ਇਹ ਪਰਮਿਸੀਬਲ ਨਹੀਂ ਹੈ। ਮੇਰੀ ਸਰਕਾਰ ਨੂੰ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਪੰਜਾਬ ਦੀ ਇਕਾਨਮੀ ਤੇ ਤਰਸ ਕਰੋ, ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ। ਜੇਕਰ ਕਰਨਾ ਹੀ ਹੈ ਤਾਂ ਇਸ ਬਿਲ ਦਾ ਨਾਮ ਬਦਲ ਦਿਓ, "ਅੰਨ੍ਹਾ ਵੰਡੇ ਰਿਓੜੀਆਂ ਮੁੜ ਮੁੜ ਆਪਣਿਆਂ ਨੂੰ "। ਇਹ ਨਾਮ ਰੱਖ ਦਿਓ, ਫਿਰ ਸਾਨੂੰ ਮਨਜ਼ੂਰ ਹੈ। (ਆਮ ਆਦਮੀ ਪਾਰਟੀ ਬੈਂਚਿਜ਼ ਵੱਲੋਂ ਥੰਪਿੰਗ)

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.) :** ਸਪੀਕਰ ਸਾਹਿਬ, ਧੰਨਵਾਦ ਜੀ। ਵੈਂਕਈਆ ਸਾਹਿਬ, ਚੀਫ ਜਸਟਿਸ ਆਫ ਇੰਡੀਆ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣੀ ਸੀ, ਜਿਨ੍ਹਾਂ ਨੇ ਇਹ ਦੇਖਣਾ ਸੀ ਕਿ ਮਿਸਯੂਜ਼ ਐਂਡ ਡਰੇਨੇਜ ਆਫ ਪਬਲਿਕ ਮਨੀ ਨਾ ਹੋਵੇ। ਉਨ੍ਹਾਂ ਦੀਆਂ ਸਿਫਾਰਸ਼ਾਂ ਦੇ ਬੇਸ ਤੇ ਸੰਵਿਧਾਨ ਵਿਚ 91ਵੀਂ ਅਮੈਂਡਮੈਂਟ ਹੋਈ ਹੈ। ਜਿਸ ਤਹਿਤ ਆਰਟੀਕਲ 164 ਦੀ ਧਾਰਾ (1) ਏ ਲਾਗੂ ਕੀਤੀ ਗਈ, ਜਿਸ ਵਿਚ ਕਿਹਾ ਗਿਆ ਕਿ ਕਿਸੇ ਵੀ ਸਰਕਾਰ ਦੀ ਕੈਬਨਿਟ ਦਾ ਸਾਈਜ਼ 15 ਫੀਸਦੀ ਤੋਂ ਵੱਧ ਨਾ ਰੱਖਿਆ ਜਾਵੇ। ਬਹੁਤ ਸਾਰੀਆਂ ਸਰਕਾਰਾਂ ਨੇ ਹਰ ਮੌਕੇ ਤੇ ਆਪਣੇ ਐਮ.ਐਲ.ਏਜ਼ ਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕੀਤੀ ਤਾਂ ਕਿ ਉਨ੍ਹਾਂ ਨੂੰ ਕੋਈ ਅਹੁਦਾ ਦਿੱਤਾ ਜਾ ਸਕੇ। ਸਾਲ 2003 ਵਿਚ ਇਹ ਅਮੈਂਡਮੈਂਟ ਹੋਈ ਹੈ।(ਵਿਘਨ) (ਸ਼ੋਰ) ਮੈਂ ਆਪ ਵੀ ਰਿਹਾ ਹਾਂ, ਮੈਂ ਉਸ ਦੀ ਵੀ ਗੱਲ ਕਰਾਂਗਾ। ਇਹ ਬਹੁਤ ਇੰਪਾਰਟੈਂਟ ਮਸਲਾ ਹੈ, ਮੈਨੂੰ ਬੋਲ ਲੈਣ ਦਿਓ।

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਬੋਲ ਲੈਣ ਦਿਓ, ਪਲੀਜ਼ ਡਿਸਟਰਬ ਨਾ ਕਰੋ।

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਜਿਵੇਂ ਮੰਤਰੀ ਜੀ ਇਹ ਬਿਲ ਲੈ ਕੇ ਆ ਰਹੇ ਹਨ। ਇਸ ਤਰ੍ਹਾਂ ਵੱਖ ਵੱਖ ਰਾਜਾਂ ਨੇ ਕੋਸ਼ਿਸ਼ ਕੀਤੀ ਹੈ ਪਰ ਹਰ ਵਾਰ ਹਾਈ ਕੋਰਟ ਨੇ ਇਸ ਨੂੰ ਰਿਜੈਕਟ ਕੀਤਾ ਹੈ। 2005 ਵਿਚ ਹਿਮਾਚਲ ਪ੍ਰਦੇਸ਼ ਦੀ ਸਰਕਾਰ ਨੇ ਕੀਤਾ

ਸੀ ਪਰ ਹਾਈ ਕੋਰਟ ਨੇ ਉਹ ਐਪੁਆਇੰਟਮੈਂਟਸ null and void ਕੀਤੀਆਂ। ਇਸ ਤੋਂ ਬਾਅਦ Mumbai ਹਾਈ ਕੋਰਟ ਨੇ ਗੋਆ ਦੇ ਕੇਸ ਵਿਚ ਕਿਹਾ ਕਿ ਪਾਰਲੀਮੈਂਟਰੀ ਸੈਕਟਰੀ ਗਲਤ ਲਗਾਏ ਗਏ ਹਨ। ਸਾਡੀ ਆਪਣੀ ਹਾਈ ਕੋਰਟ ਨੇ ਵੀ ਕਿਹਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ :** ਪਲੀਜ਼ ਉਨ੍ਹਾਂ ਨੂੰ ਬੋਲ ਲੈਣ ਦਿਓ, ਤੁਸੀਂ ਕਾਹਦਾ ਪੁਆਇੰਟ ਆਫ ਆਰਡਰ ਕਰੋਗੇ?

**ਸ਼੍ਰੀ ਸੋਮ ਪ੍ਰਕਾਸ਼ :** ਸਪੀਕਰ ਸਾਹਿਬ, ਸਾਡੀ ਆਪਣੀ ਹਾਈ ਕੋਰਟ ਨੇ ਕਿਹਾ ਹੈ ਕਿ ਐਸੀਆਂ ਪੋਸਟਾਂ ਦਾ ਸਾਡੇ ਕੋਲ ਕੋਈ ਅਧਿਕਾਰ ਨਹੀਂ ਹੈ, ਨਾ ਸਰਕਾਰ ਕੋਲ, ਨਾ ਗਵਰਨਰ ਕੋਲ ਹੈ ਅਤੇ ਨਾ ਲੈਜਿਸਲੇਚਰ ਕੋਲ ਅਧਿਕਾਰ ਹੈ। Kolkata ਹਾਈ ਕੋਰਟ ਨੇ ਵੀ ਅਜਿਹੀ ਜੱਜਮੈਂਟ ਦਿੱਤੀ ਹੈ। ਮੇਰੀ ਬੇਨਤੀ ਹੈ ਕਿ ਜੇਕਰ ਇਨ੍ਹਾਂ ਨੇ ਆਪਣੇ ਐਮ.ਐਲ.ਏਜ਼. ਨੂੰ ਕੋਈ ਫਾਇਦਾ ਦੇਣਾ ਹੈ ਤਾਂ ਇਸ ਦੇ ਹੋਰ ਬੜੇ ਤਰੀਕੇ ਹਨ। (ਹਾਸਾ) ਹਿਮਾਚਲ ਪ੍ਰਦੇਸ਼ ਵਿੱਚ ਅਤੇ ਦਿੱਲੀ ਵਿੱਚ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਇਨ੍ਹਾਂ ਦੀ ਗੱਲ ਕਰ ਰਿਹਾ ਹਾਂ ਜਿਹੜਾ ਇੰਨਾ ਰੌਲਾ ਪਾ ਰਹੇ ਹਨ, ਉਥੇ 10 ਕਰੋੜ ਰੁਪਏ ਦੀ discretionary grant ਦਿੱਤੀ ਹੈ। (ਵਿਘਨ)(ਸ਼ੋਰ) ਮੈਂ ਗੱਲ ਕਰ ਰਿਹਾ ਹਾਂ, ਤੁਸੀਂ ਸੁਣ ਤਾਂ ਲਓ।

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, ਪਲੀਜ਼ ਕਨਕਲੂਡ ਕਰੋ, ਕਨਕਲੂਡ ਕਰੋ।

**ਸ਼੍ਰੀ ਸੋਮ ਪ੍ਰਕਾਸ਼ :** ਜੇ ਐਮ.ਐਲ.ਏ ਨੂੰ strengthen ਕਰਨਾ ਹੈ, ਹਿਮਾਚਲ ਵਿੱਚ 3 ਲੱਖ ਰੁਪਏ ਦੀ petty grant ਦਿੱਤੀ ਜਾਂਦੀ ਹੈ। ਰੌਲਾ ਇਹ ਪੈਂਦਾ ਹੈ ਕਿ ਪੰਜਾਬ ਵਿੱਚ ਪਤਾ ਨਹੀਂ ਐਮ.ਐਲ.ਏ ਨੂੰ ਕੀ ਦੇ ਦਿੱਤਾ ਹੈ? ਸਭ ਤੋਂ ਘੱਟ ਤਨਖਾਹ ਪੰਜਾਬ ਵਿੱਚ ਦਿੱਤੀ ਜਾਂਦੀ ਹੈ। ਹਿਮਾਚਲ ਵਿੱਚ ਸਾਡੇ ਤੋਂ ਤਿੰਨ ਗੁਣਾ ਵੱਧ ਤਨਖਾਹ ਦਿੱਤੀ ਜਾਂਦੀ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਮੰਤਰੀ ਜੀ ਖੜ੍ਹੇ ਹਨ। ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜ਼ਰਾ ਕੁ ਬਿਲ ਪੜ੍ਹ ਲੈਣ ਕਿ ਇਹ ਕਿਸ ਤੇ ਬੋਲ ਰਹੇ ਹਨ। ਇਹ ਬਿਲ ਪੜ੍ਹ ਲੈਣ ਅਤੇ ਉਸ ਦੇ ਬਾਰੇ ਦੇਖ ਲੈਣ। ਗੌਰਮਿੰਟ ਆਫ ਇੰਡੀਆ ਦੇ ਨਾਲ ਇਸ ਨੂੰ synchronize ਕੀਤਾ ਹੋਇਆ ਹੈ, ਇਹ ਸਾਰਾ ਉਸ ਦੇ ਮੁਤਾਬਿਕ ਹੈ। ਇਹ ਇੱਕ ਵਾਰ ਸਾਰਾ ਬਿਲ ਪੜ੍ਹ ਲੈਣ। (ਵਿਘਨ)

**ਮਾਨਯੋਗ ਸਪੀਕਰ :** ਸ਼੍ਰੀ ਸੋਮ ਪ੍ਰਕਾਸ਼ ਜੀ, ਕਨਕਲੂਡ ਕਰੋ ਜੀ। ਅਮਨ ਜੀ, ਤੁਸੀਂ ਬੈਠ ਜਾਓ ਜੀ, ਅਮਨ ਜੀ ਬੈਠ ਜਾਓ, ਉਨ੍ਹਾਂ ਨੂੰ ਬੋਲ ਲੈਣ ਦਿਓ। ਉਨ੍ਹਾਂ ਨੂੰ ਗੱਲ ਪੂਰੀ ਕਰ ਲੈਣ ਦਿਓ। Let him conclude, let him conclude. Let him conclude.

**ਸ਼੍ਰੀ ਸੋਮ ਪ੍ਰਕਾਸ਼ :** ਸਰ, ** **

**ਮਾਨਯੋਗ ਸਪੀਕਰ :** ਚਲੋ ਬੈਠੋ, ਬੈਠੋ, ਬੈਠੋ। ਸੰਧਵਾਂ ਜੀ, ਤੁਸੀਂ ਬੋਲੋ।

**ਸ਼੍ਰੀ ਸੋਮ ਪ੍ਰਕਾਸ਼ :** ਸਰ, ਸੁਣ ਤਾਂ ਲਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ) :** ਮਾਨਯੋਗ ਸਪੀਕਰ ਸਾਹਿਬ ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਨੇ ਦਿੱਲੀ ਵਿੱਚ ਐਮ.ਐਲ.ਏਜ਼. ਨੂੰ 10-10 ਕਰੋੜ ਰੁਪਿਆ ਦਿੱਤਾ ਹੈ। ਉਹ ਤਾਂ ਅਸੀਂ ਇੱਥੇ ਵੀ ਮੰਗਦੇ ਹਾਂ ਕਿ ਪੰਜਾਬ ਦੇ ਵਿੱਚ ਸਹੀ ਕੰਮ ਕਰਵਾਉਣਾ ਹੈ ਤਾਂ ਐਮ.ਐਲ.ਏ. ਨੂੰ ਪਤਾ ਹੁੰਦਾ ਹੈ ਕਿ ਕਿੱਥੇ ਕੀ ਕੀ ਕੰਮ ਹੋਣਾ ਚਾਹੀਦਾ ਹੈ। ਐਮ.ਐਲ.ਏ ਲੈਡ ਫੰਡ ਦੀ ਗੱਲ ਹੈ, ਇਹ ਅੱਧੀ ਗੱਲ ਦੱਸ ਕੇ misguide ਕਰ ਰਹੇ ਹਨ ਕਿਉਂਕਿ ਐਮ.ਪੀ. ਲੈਡ ਫੰਡ ਵੀ ਚੱਲ ਰਿਹਾ ਹੈ, ਉਹ ਲੀਗਲ ਹੈ ਪਰ ਇਹ ਜਿਹੜਾ ਤੁਸੀਂ ਐਮ.ਐਲ.ਏਜ਼ ਨੂੰ ਖੁਸ਼ ਕਰਨ ਲਈ ਜਾਂ ਆਪਣੇ ਨਾਲ ਰੱਖਣ ਲਈ ਬਿਲ ਲਿਆ ਰਹੇ ਹੋ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਸਾਡੇ ਕਿਸਾਨ ਆਤਮ ਹੱਤਿਆ ਕਰ ਰਹੇ ਹਨ, ਜਿੱਥੇ ਸਾਡੇ ਬੱਚਿਆਂ ਨੂੰ ਪੜ੍ਹਾਈ ਵਾਸਤੇ ਫੀਸਾਂ ਨਹੀਂ ਮਿਲ ਰਹੀਆਂ, ਸਕਾਲਰਸ਼ਿਪ ਪ੍ਰਾਪਤ ਨਹੀਂ ਹੋ ਰਹੇ, ਇਸ ਕਰਕੇ ਬੱਚੇ ਤੇ ਮਾਂ ਬਾਪ ਖੁਦਕੁਸ਼ੀ ਕਰਨ ਲਈ ਮਜਬੂਰ ਹਨ ਕਿ ਉਨ੍ਹਾਂ ਦੇ ਬੱਚਿਆਂ ਨੂੰ ਕਾਲਜ ਵਾਲੇ ਪੇਪਰਾਂ ਵਿੱਚ ਨਹੀਂ ਬੈਠਣ ਦੇ ਰਹੇ ਹਨ ਕਿਉਂਕਿ ਉਨ੍ਹਾਂ ਕੋਲ ਪੈਸੇ ਨਹੀਂ ਹਨ। ਜਿਹੜਾ ਪੈਸਾ ਤੁਸੀਂ ਇੱਧਰ ਲਗਾਉਣਾ ਹੈ, ਉਹ ਗਰੀਬ ਬੱਚਿਆਂ ਦੀ ਪੜ੍ਹਾਈ ਤੇ ਖਰਚ ਕਰੋ। ਗਰੀਬਾਂ ਦੇ ਇਲਾਜ ਤੇ ਖਰਚ ਕਰੋ, ਪੰਜਾਬੀਆਂ ਦੇ ਇਲਾਜ ਤੇ ਖਰਚ ਕਰੋ। ਸਪੀਕਰ ਸਾਹਿਬ, ਅਸੀਂ ਇਸ ਕਰਕੇ ਬੇਨਤੀ ਕਰਦੇ ਹਾਂ ਅਤੇ ਮੈਂਬਰ ਸਾਹਿਬ ਨੂੰ ਵੀ ਕਹਿੰਦੇ ਹਾਂ ਕਿ ਕਿਰਪਾ ਕਰਕੇ ਇਹ ਸਾਡੇ ਅਫਸਰ ਸਾਹਿਬਾਨ ਨੂੰ ਕਹੋ ਕਿ ਤਰੀਕੇ ਨਾਲ ਦੱਸਿਆ ਕਰੋ। ** ** ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ) :** ਧੰਨਵਾਦ ਸਪੀਕਰ ਸਾਹਿਬ, ਮੈਂ ਇਸ ਅਹਿਮ ਬਿਲ ਦੇ ਵਿਰੋਧ ਵਿੱਚ ਖੜ੍ਹਾ ਹੋਇਆ ਹਾਂ। ਖਾਸ ਤੌਰ ਦੇ ਉੱਤੇ ਅੱਜ ਦੇ ਹਾਲਾਤਾਂ ਉਤੇ ਜਦੋਂ ਹੈਲਥ ਮਨਿਸਟਰ ਸਾਹਿਬ ਤੋਂ ਡਾਕਟਰ ਮੰਗਦੇ ਹਾਂ ਤਾਂ ਇਹ

---

** Expunged as ordered by Hon'ble Speaker.

ਕਹਿੰਦੇ ਹਨ ਕਿ ਖਜ਼ਾਨਾ ਖਾਲੀ, ਜਦੋਂ ਟੀਚਰ ਮੰਗਦੇ ਹਾਂ ਤਾਂ ਫਿਰ ਕਹਿੰਦੇ ਹਨ ਖਜ਼ਾਨਾ ਖਾਲੀ ਹੈ। ਸਰ, ਤੀਹ ਤੀਹ ਹਜ਼ਾਰ ਰੁਪਏ ਦੇ ਬਿੱਲ ਆਮ ਸਾਧਾਰਨ ਵਿਅਕਤੀ ਨੂੰ ਉਸ ਦੇ ਹੱਥ ਦੇ ਵਿੱਚ ਫੜਾਏ ਗਏ ਹਨ ਅਤੇ ਕਿਹਾ ਜਾ ਰਿਹਾ ਹੈ ਕਿ ਖਜ਼ਾਨਾ ਖਾਲੀ ਹੈ ਤਾਂ ਤਿੰਨ ਵਾਰੀ ਬਿਜਲੀ ਦੇ ਬਿੱਲ (ਟੈਕਸ) ਵਧਾਉਣੇ ਪਏ ਹਨ। ਇਸ ਤੋਂ ਇਲਾਵਾ ਹੋਰ ਵੱਡੇ ਵੱਡੇ ਟੈਕਸ ਲਗਾਏ ਗਏ ਹਨ। ਐਸੇ ਹਾਲਾਤਾਂ ਵਿੱਚ ਸਾਡੇ ਵਿੱਤ ਮੰਤਰੀ ਸਾਹਿਬ ਨੇ ਖਜ਼ਾਨੇ ਵਿੱਚੋਂ ਚਾਹ ਪਿਲਾਉਣੀ ਵੀ ਬੰਦ ਕਰ ਦਿੱਤੀ ਹੈ। ਅਜਿਹੇ ਹਾਲਾਤਾਂ ਦੇ ਵਿੱਚ Office of Profit ਦਾ ਇੱਕ ਐਸਾ ਬਿੱਲ ਲਿਆ ਕੇ, ਜਦੋਂ ਤੁਸੀਂ ਲੋਕਾਂ ਦੀਆਂ ਖਾਲੀ ਜੇਬਾਂ ਵਿੱਚੋਂ ਪੈਸੇ ਇਹ ਕਹਿ ਕੇ ਕੱਢ ਰਹੇ ਹੋ ਕਿ ਖਜ਼ਾਨਾ ਖਾਲੀ ਹੈ, ਉਸ ਸਮੇਂ ਉੱਤੇ ਪੈਸੇ ਦੇ ਨਾਲ ਚੇਅਰਮੈਨਸ਼ਿਪ ਅਤੇ ਸੀ.ਪੀ.ਐਸ. ਬਣਾਉਣ ਦੀਆਂ ਜਿਹੜੀਆਂ ਯੋਜਨਾਵਾਂ ਹੋਣ ਤਾਂ ਮੈਂ ਸਮਝਦਾ ਹਾਂ ਕਿ ਐਸੇ ਹਾਲਾਤਾਂ ਦੇ ਵਿੱਚ ਇਹ ਕਿਸੇ ਤਰੀਕੇ ਦੇ ਨਾਲ ਵੀ ਜਾਇਜ਼ ਨਹੀਂ ਹੈ। ਸੋ, ਮੈਂ ਇਸ ਬਿਲ ਦੇ ਵਿਰੋਧ ਵਿੱਚ ਖੜ੍ਹਾ ਹੋਇਆ ਹਾਂ। ਧੰਨਵਾਦ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ (ਬਰਨਾਲਾ) :** ਸਪੀਕਰ ਸਾਹਿਬ, ਜਿਹੜਾ ਪੰਜਾਬ ਦੀ ਇਸ ਕਾਂਗਰਸ ਸਰਕਾਰ ਦਾ 120 ਪੰਨਿਆਂ ਦਾ ਚੋਣ ਮੈਨੀਫੈਸਟੋ ਸੀ, ਉਸ ਵਿੱਚ ਜ਼ਿਆਦਾਤਰ ਜਿਹੜੇ ਵਾਅਦੇ ਸੀ, ਚਾਹੇ ਉਹ ਬੁਢਾਪਾ ਪੈਨਸ਼ਨ ਦਾ ਹੋਵੇ, ਚਾਹੇ ਕਿਸਾਨੀ ਕਰਜ਼ੇ ਦਾ ਹੋਵੇ। (ਵਿਘਨ) (ਸ਼ੋਰ) ਉਹ ਜ਼ਿਆਦਾਤਰ ਪੰਜਾਬ ਦੇ ਵਿੱਤੀ ਹਾਲਾਤ ਨਾਲ ਜੁੜੇ ਹੋਏ ਸਨ। ਜੇਕਰ ਸਦਨ ਅੰਦਰ ਪੰਜਾਬ ਦੇ ਜੋ ਐਮ.ਐਲ.ਏਜ਼. ਹਨ, ਉਨ੍ਹਾਂ ਨੂੰ ਪੰਜਾਬ ਦੀ ਵਿੱਤੀ ਹਾਲਾਤ ਦੀ ਵਾਕਿਆ ਹੀ ਫਿਕਰ ਹੈ ਤਾਂ ਅਸੀਂ ਇਸ ਬਿਲ ਦਾ ਸਮਰਥਨ ਕਰਾਂਗੇ, ਪਰ ਇਹ ਐਲਾਨ ਕਰਨ ਕਿ ਇਸੇ ਤਨਖਾਹ ਵਿੱਚ ਜਿਹੜੀ ਐਮ.ਐਲ.ਏ. ਨੂੰ ਮਿਲਦੀ ਹੈ, ਉਸ ਤੇ ਹੀ ਸਬਰ ਕਰਨਗੇ, ਹੋਰ ਕੋਈ ਫਾਲਤੂ ਭੱਤਾ ਨਹੀਂ ਲੈਣਗੇ। ਅਸੀਂ ਸਮਰਥਨ ਕਰਾਂਗੇ, ਪਰ ਇਹ ਵੀ ਐਲਾਨ ਕਰਨ।

**(ਇੱਕ ਅਵਾਜ਼) :** ਦਿੱਲੀ ਕੀ ਲੈਂਦੇ ਹੋ ? (ਵਿਘਨ) (ਸ਼ੋਰ)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਦਿੱਲੀ ਅਸੀਂ ਇੱਕ ਰੁਪਏ ਤਨਖਾਹ...

**ਮਾਨਯੋਗ ਸਪੀਕਰ :** ਰਣਦੀਪ ਸਿੰਘ ਨਾਭਾ ਜੀ (ਵਿਘਨ) (ਸ਼ੋਰ) ਰਣਦੀਪ ਸਿੰਘ ਨਾਭਾ ਜੀ (ਵਿਘਨ) (ਸ਼ੋਰ)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਤੁਸੀਂ ਐਲਾਨ ਕਰੋ ਕਿ ਕੋਈ ਵੀ ਮੈਂਬਰ ਤਨਖਾਹ ਤੋਂ ਇਲਾਵਾ ਕੋਈ ਭੱਤਾ ਨਹੀਂ ਲਵੇਗਾ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸਰਦਾਰ ਰਣਦੀਪ ਸਿੰਘ ਜੀ, ਤੁਸੀਂ ਸਿੱਧੀਆਂ ਗੱਲਾਂ ਨਾ ਕਰੋ, ਚੇਅਰ ਨੂੰ ਐਡਰੈੱਸ ਕਰੋ। (ਸ਼ੋਰ) Randeep ji, address the Chair.

**ਸਰਦਾਰ ਰਣਦੀਪ ਸਿੰਘ (ਅਮਲੋਹ) :** ਸਪੀਕਰ ਸਾਹਿਬ, ਇੱਕ ਕਲੈਰੀਫਿਕੇਸ਼ਨ ਚਾਹੀਦੀ ਹੈ। ਮੈਂ ਨਾ ਬਣਨਾ ਚਾਹੁੰਦਾ ਹਾਂ, ਨਾ ਹੀ ਮੈਂ ਕੁਝ ਲੈਣਾ ਚਾਹੁੰਦਾ ਹਾਂ, I am being very specific, because I am concerned about my colleagues. Is this talk, ਜਿਹੜਾ for Office of Profit ਬਿਲ ਪੇਸ਼ ਕੀਤਾ ਗਿਆ ਹੈ, ਮੈਂ ਤੁਹਾਡੇ ਧਿਆਨ ਵਿੱਚ ਸਪੈਸੀਫਿਕ ਗੱਲ ਲਿਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, An Office of Profit is a term used in a number of National Constitutions to be referred as executive appointments. ਇਸ ਦਾ ਲਾਹਾ ਤੇ ਲਾਭ ਕੀ ਹੈ? Under the Constitution ਜਿਹੜਾ ਕਹਿੰਦਾ ਹੈ ਕਿ Office of Profit, Article 102(1)-a and 191(1)-(a) ਬਕਾਇਦਾ ਐਮ.ਪੀ. ਅਤੇ ਐਮ.ਐਲ.ਏ. ਲਈ ਜ਼ਿਕਰ ਕਰਦਾ ਹੈ ਕਿ MP/ MLA is barred from holding office of profit as it can put them in a position of indirect or direct gain or any other benefit of kind. A person stands to be disqualified under Representation of People's Act. Under the Representation of People's Act, holding an office of profit is ground for disqualification as it is unconstitutional. ਔਰ ਜਿਹੜੇ ਆਰਟੀਕਲ ਬਾਰੇ ਮੈਂ ਜ਼ਿਕਰ ਕੀਤਾ ਹੈ, ਕਿਉਂਕਿ ਏ.ਜੀ. ਸਾਹਿਬ ਬੈਠੇ ਹਨ, and I am specifically saying because I am concerned for my colleagues. I am not interested to be become anything neither do I want to become but I am very much concerned. ਆਕਟੀਕਲ 191, ਤੁਸੀਂ ਆਪ ਵਕੀਲ ਹੋ, ਆਰਟੀਕਲ ਕਹਿੰਦਾ ਹੈ ਕਿ Constitution of India 1949 -191- Disqualification of membership. (1) A person shall be disqualified for being chosen as and for being a member of Legislative Assembly or Legislative Council of the State for not less than six years. ਇਸ ਦਾ ਬਕਾਇਦਾ ਜ਼ਿਕਰ ਕੀਤਾ ਗਿਆ ਹੈ, ਵੈਸਟ ਬੰਗਾਲ, ਤਾਮਿਲਨਾਡੂ, ਪੰਜਾਬ ਅਤੇ ਅਖੀਰ ਵਿੱਚ ਰਾਜਸਥਾਨ। ਜਿਨ੍ਹਾਂ ਨੇ 2017 ਵਿੱਚ ਆਫਿਸ ਆਫ ਪ੍ਰਾਫਿਟ ਦੇ ਨੀਚੇ ਲਾਭਪਾਤਰੀ ਦੇ ਤਹਿਤ ਬਾਕਾਇਦਾ ਆਪਣੇ ਐਮ.ਐਲ.ਏ. ਦੀ ਆਫਿਸ ਆਫ ਪ੍ਰਾਫਿਟ ਦੇ ਨੀਚੇ ਵੈਲਿਡਿਟੀ ਚੈਲੰਜ ਕੀਤੀ ਗਈ ਹੈ ਔਰ it has been found as unconstitutional ਲੇਕਿਨ ਇਸ ਦਾ ਫੈਸਲਾ ਹਾਲੇ ਪੈਂਡਿੰਗ ਹੈ। ਮੈਂ ਚਾਹਾਂਗਾ, ਕਿਉਂਕਿ ਆਫਿਸ ਆਫ ਪ੍ਰਾਫਿਟ ਦੇ ਅਧੀਨ, ਸਾਡੇ ਏ.ਜੀ. ਸਾਹਿਬ ਵੀ ਇੱਥੇ ਬੈਠੇ ਹਨ, ਇਨ੍ਹਾਂ ਨੂੰ ਆਨ ਦਿ ਫਲੋਰ ਆਫ

ਦਿ ਹਾਊਸ ਰਿਕਾਰਡ ਤੇ ਲਿਆ ਜਾਵੇ ਤਾਂ ਕਿ ਸਾਡੇ ਮੈਂਬਰਾਂ ਨੂੰ ਨੁਕਸਾਨ ਨਾ ਹੋ ਸਕੇ ਅਤੇ ਅੱਗੇ ਲਈ ਵੀ ਅਸੀਂ ਇਸ ਪਰੰਪਰਾ ਨੂੰ ਰੋਕ ਸਕੀਏ। ਲਾਭਪਾਤਰੀ ਦੇ ਤਹਿਤ ਜੇ ਸਾਡੇ ਮੈਂਬਰਾਂ ਨੂੰ ਨੁਕਸਾਨ ਹੁੰਦਾ ਹੈ ਤਾਂ ਮੈਂ ਉਸ ਦੇ ਸਖਤ ਖਿਲਾਫ ਹਾਂ। ਜੇਕਰ ਸਾਡੇ ਏ.ਜੀ. ਸਾਹਿਬ ਕਹਿੰਦੇ ਹਨ ਤਾਂ ਮੈਂ ਵੀ ਨਾਲ ਹਾਂ। ਮੇਰੀ ਇੰਨੀ ਕੁ ਹੀ ਰਿਕੁਐਸਟ ਹੈ... (ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.) :** ਸਪੀਕਰ ਸਾਹਿਬ, ਦਿੱਲੀ ਸਰਕਾਰ ਦਾ ਵਾਰ-ਵਾਰ ਜ਼ਿਕਰ ਹੋਇਆ ਹੈ। ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੀ ਦਿੱਲੀ ਸਰਕਾਰ ਦੀ ਤਰ੍ਹਾਂ ਸਕੂਲਾਂ ਦਾ ਮਾਡਲ ਬਣਾਵੇ, ਹੈਲਥ ਦਾ ਮਾਡਲ ਬਣਾਵੇ। ਪੰਜਾਬ ਵਿੱਚ ਹੈਲਥ ਦਾ ਸਿਸਟਮ ਖਰਾਬ ਹੈ, ਐਜੂਕੇਸ਼ਨ ਦਾ ਸਿਸਟਮ ਖਰਾਬ ਹੈ, ਇਹ ਉਸ ਨੂੰ ਕਿਉਂ ਨਹੀਂ ਅਪਣਾਉਂਦੇ ? ਮੇਰੀ ਪੰਜਾਬ ਸਰਕਾਰ ਨੂੰ ਬੇਨਤੀ ਹੈ ਕਿ ਇਸ ਤਰ੍ਹਾਂ ਦੇ ਬਿਲ ਨਾ ਲੈ ਕੇ ਆਵੇ ਅਤੇ ਦਿੱਲੀ ਦਾ ਮਾਡਲ ਅਪਣਾਵੇ। (ਸ਼ੋਰ) ਤੁਸੀਂ ਵਾਰ-ਵਾਰ ਕਿਹਾ ਹੈ ਮੈਂ ਤਾਂ ਜਵਾਬ ਦੇ ਰਿਹਾ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਖਹਿਰਾ ਜੀ, (ਵਿਘਨ) (ਸ਼ੋਰ) ਖਹਿਰਾ ਜੀ। (ਸ਼ੋਰ) ਸਰਦਾਰ ਸੁਖਪਾਲ ਸਿੰਘ ਖਹਿਰਾ ਸਾਹਿਬ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਇਸ ਬਿਲ ਦਾ ਵਿਰੋਧ ਕਰਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਕ ਗੱਲ ਦੀ ਹਰ ਸੈਸ਼ਨ ਵਿੱਚ ਆਵਾਜ਼ ਉੱਠਦੀ ਹੈ। ਪਿੰਡਾਂ ਦਾ ਸਾਦਾ ਜਿਹਾ ਕਥਨ ਹੈ ਕਿ ਪੰਚਾਇਤ ਦਾ ਕਿਹਾ ਸਿਰ ਮੱਥੇ, ਪਰਨਾਲਾ ਉੱਥੇ ਦਾ ਉੱਥੇ। ਜਦੋਂ ਤੁਸੀਂ ਬਿਲ ਤੇ ਡਿਸਕਸ਼ਨ ਕਰਵਾ ਰਹੇ ਹੋ, ਤੁਸੀਂ ਪਿਛਲੀ ਵਾਰੀ ਵੀ ਪ੍ਰਾਮਿਸ ਕੀਤਾ ਸੀ ਕਿ ਅਸੀਂ ਤੁਹਾਨੂੰ ਐਡਵਾਂਸ ਵਿੱਚ ਸਰਕੂਲੇਟ ਕਰ ਦਿਆ ਕਰਾਂਗੇ। ਛੋਟੀ ਜਿਹੀ ਗੱਲ ਹੈ ਕਿ ਇੱਕ ਦਿਨ ਪਹਿਲਾਂ ਹੀ ਦੇ ਦਿਆ ਕਰੋ, ਅਸੀਂ ਪੜ੍ਹ ਲਿਆ ਕਰਾਂਗੇ, ਇਸ ਵਿੱਚ ਕੀ ਕਹਿਣਾ ਹੈ। ਦੂਜੀ ਗੱਲ....

**ਮਾਨਯੋਗ ਸਪੀਕਰ :** 50% ਇੰਪਰੂਵਮੈਂਟ ਹੈ, ਬਾਕੀ ਵੀ ਕਰ ਦਿਆਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਕਰ ਦਿਆ ਕਰੋ ਜੀ। ਦੂਜਾ ਹੈ ਕਿ ਸਰਕਾਰ ਇਹ ਜਿਹੜਾ ਬਿਲ ਲੈ ਕੇ ਆ ਰਹੀ ਹੈ, ਬੇਸੀਕਲੀ ਇਹ ਡੈਮੋਕਰੇਸੀ ਤੇ ਪਾਰਲੀਮੈਂਟ ਦੀਆਂ ਦਿੱਤੀਆਂ ਹੋਈਆਂ ਹਦਾਇਤਾਂ ਤੇ enactment ਦਾ ਵਿਰੋਧ ਹੈ ਕਿਉਂਕਿ ਪਾਰਲੀਮੈਂਟ ਨੇ ਸਾਰੇ ਦੇਸ਼ ਵਿੱਚ ਕੌਂਸਲ ਆਫ ਮਨਿਸਟਰ ਦੀ percentage ਦੀ ਇੱਕ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਲਿਮਿਟ Cap ਕਰ ਦਿੱਤੀ ਹੈ ਕਿ ਇੰਨੇ ਤੋਂ ਜ਼ਿਆਦਾ ਮਨਿਸਟਰ ਨਹੀਂ ਹੋਣਗੇ। ** ** This is totally unconstitutional. Please mark my words. ਇਹ ਚੈਲੇਂਜ ਹੋਵੇਗਾ, ਇਹ ਪਬਲਿਕ ਇੰਟਰਸਟ ਲਿਟੀਗੇਸ਼ਨ ਵਿੱਚ ਜਾਵੇਗਾ ਕਿਉਂਕਿ ਪਹਿਲਾਂ ਵੀ ਇਸ ਤੇ ਹਾਈ ਕੋਰਟ ਦੇ ਫੈਸਲੇ ਆਏ ਹਨ, different, various High Courts and I think even Supreme Court ਦਾ ਵੀ ਫੈਸਲਾ ਹੈ, They have ruled many times ਕਿ ਇਹ ਅਲਾਊ ਨਹੀਂ ਕੀਤੇ ਜਾ ਸਕਦੇ, whether left or right, this cannot be tolerated. ਠੀਕ ਹੈ ਕਿ ਤੁਸੀਂ ਕੁਝ ਸਮਾਂ ਆਪਣੇ ਐਮ.ਐਲ.ਏਜ਼ ਨੂੰ ਐਡਜਸਟ ਕਰਨਾ ਹੈ, we have no hesitation like this ਪਰ ਇਹ ਗੈਰ-ਕਾਨੂੰਨੀ ਹੈ । ਇਸ ਤੋਂ ਪਹਿਲਾਂ ਚੀਫ ਮਨਿਸਟਰ ਸਾਹਿਬ ਨੇ ਆਪਣੇ ਦਫਤਰ ਵਿੱਚ 19 ੳ.ਐਸ.ਡੀ. ਤੇ ਐਡਵਾਈਜ਼ਰ ਨਿਯੁਕਤ ਕੀਤੇ ਅਤੇ ਉਨ੍ਹਾਂ ਨੂੰ ਕੈਬਨਿਟ ਰੈਂਕ ਤੇ ਸਟੇਟ ਮਨਿਸਟਰ ਦੇ ਅਹੁਦੇ ਦੇ ਚੁੱਕੇ ਹਨ। Even that is unconstitutional. At that time when Punjab State is under a severe debt, a colossal debt of ਢਾਈ ਲੱਖ ਕਰੋੜ ਰੁਪਏ ਦਾ ਪੰਜਾਬ ਕਰਜ਼ਈ ਹੈ। ਸਾਡੇ ਕਿਸਾਨ ਇੱਕ ਲੱਖ ਕਰੋੜ ਰੁਪਏ ਦੇ ਕਰਜ਼ਾਈ ਹਨ। ਸਕੂਲਾਂ ਵਿੱਚ ਟੀਚਰਜ਼ ਨਹੀਂ ਹਨ, ਡਾਕਟਰ ਨਹੀਂ ਹਨ, ਐਗਰੀਕਲਚਰ ਇੰਸਪੈਕਟਰ ਨਹੀਂ ਹਨ, ਪਟਵਾਰੀ ਨਹੀਂ ਹਨ, ਲੋਕਾਂ ਦੇ ਕੰਮ suffer ਕਰ ਰਹੇ ਹਨ ਅਤੇ ਹਰ ਪਾਸੇ ਹਾਹਾਕਾਰ ਮਚੀ ਹੈ। So, this is not the right time. ਜਿਸ ਤਰ੍ਹਾਂ ਇਹ ਫਾਈਨਾਂਸ ਮਨਿਸਟਰ ਸਾਹਿਬ ਕਹਿ ਰਹੇ ਹਨ ਅਗਰ ਇਹ ਹਾਲਾਤ ਠੀਕ ਹੋ ਜਾਣ ਤਾਂ that will be the appropriate time. ਜਿਹੜਾ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਕਹਿ ਰਹੇ ਹਨ, with due regards, ਇਹ ਆਪ ਉਸ ਗੱਲ ਦੇ ਦੋਸ਼ੀ ਰਹੇ ਹਨ। ਇਨ੍ਹਾਂ ਨੇ ਵੀ ਉਹੀ ਬੈਕ-ਡੋਰ ਰਾਹ ਚੁਣ ਕੇ Constitution ਨੂੰ ਛਿੱਕੇ ਤੇ ਟੰਗ ਕੇ, ਪਾਰਲੀਮੈਂਟ ਨੂੰ ਛਿੱਕੇ ਤੇ ਟੰਗ ਕੇ appoint ਕੀਤੇ ਸਨ। ਫਿਰ ਪਾਰਲੀਮੈਂਟ ਐਕਟ ਬਣਾਉਣ ਦਾ ਫਾਇਦਾ ਕੀ ਹੈ ਜੇ ਉਸ ਨੂੰ ਆਪਾਂ ਮੰਨਣਾ ਹੀ ਨਹੀਂ ਹੈ। (ਵਿਘਨ)

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਤੁਹਾਡੀ ਗੱਲ ਆ ਗਈ ।

**Sardar Sukhpal Singh Khaira :** Please understand. ਕੱਲ੍ਹ ਕਮਿਸ਼ਨ ਦੀ ਰਿਪੋਰਟ ਤੇ ਭੱਜਿਓ ਨਾ, ਕੱਲ੍ਹ ਤੁਸੀਂ ਰਿਪੋਰਟ ਡਿਸਕਸ ਕਰਨਾ, ਭੱਜਿਓ ਨਾ। (ਥੰਪਿੰਗ) ਸਪੀਕਰ ਸਾਹਿਬ, ਜਿਹੜੀ ਮੈਂ ਗੱਲ ਕਹਿ ਰਿਹਾ ਹਾਂ ਕਿ ਅਸੀਂ ਇਸ ਬਿਲ ਦਾ ਵਿਰੋਧ ਕਰਦੇ ਹਾਂ। ਇਹ ਬਿਲ ਪੰਜਾਬ ਤੇ ਵਿੱਤੀ ਸੰਕਟ ਹੋਰ ਵਧਾਵੇਗਾ। ਹੋਰ ਖਰਚ ਵਧਾਵੇਗਾ। ਇਹ ਪੰਜਾਬ ਨੂੰ ਹੋਰ ਜ਼ਿਆਦਾ ਕਮਜ਼ੋਰ ਬਣਾਵੇਗਾ। ਚੰਦ ਬੰਦਿਆਂ ਨੂੰ ਅਹੁਦੇ ਦੇ ਕੇ, ਚੇਅਰਮੈਨਸ਼ਿਪ ਦੇ ਕੇ ਪੰਜਾਬ ਦਾ ਕੋਈ ਫਾਇਦਾ ਨਹੀਂ ਹੋਵੇਗਾ। ਅਸੀਂ ਇਸ ਦਾ ਸਖਤ ਵਿਰੋਧ ਕਰਦੇ ਹਾਂ।

**ਮਾਨਯੋਗ ਸਪੀਕਰ :** ਤੁਸੀਂ ਆਪਣਾ ਖਦਸ਼ਾ ਜ਼ਾਹਿਰ ਕਰ ਦਿੱਤਾ ਹੈ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਚੰਦੂਮਾਜਰਾ ਸਾਹਿਬ ਨੇ ਮੇਰਾ ਨਾਂ ਲੈਂਦੇ ਹੋਏ ਕਿਹਾ ਹੈ ਕਿ ਉਹ ਮੇਰੇ ਤੋਂ ਡਾਕਟਰ ਮੰਗਦੇ ਹਨ ਤਾਂ ਮੈਂ ਕਹਿੰਦਾ ਹਾਂ ਕਿ ਖਜ਼ਾਨਾ ਖਾਲੀ ਹੈ। ਇਨ੍ਹਾਂ ਨੇ ਮੈਨੂੰ misquote ਕੀਤਾ ਹੈ। ਮੇਰੀ ਕਦੇ ਗੱਲ ਨਹੀਂ ਹੋਈ। ਜਿਹੜੀਆਂ ਡਾਕਟਰਾਂ ਦੀਆਂ ਪੋਸਟਾਂ ਖਾਲੀ ਹਨ ਉਹ ਮੈਂ ਇਨ੍ਹਾਂ ਦੀ ਸਰਕਾਰ ਤੋਂ ਹੀ ਇਨਹੈਰਿਟ ਕੀਤਾ ਹੈ।

ਦੂਜੀ ਗੱਲ ਜਿਹੜੀ ਇੱਧਰੋਂ ਇਸ ਬਿਲ ਬਾਰੇ ਬੈਂਚਿਜ਼ ਤੋਂ ਆਵਾਜ਼ ਆਈ ਹੈ ਕਿ ਇਸ ਨਾਲ ਖਜ਼ਾਨੇ ਤੇ ਬੋਝ ਪਵੇਗਾ, ਮੈਂ ਹਾਊਸ ਨੂੰ ਐਸ਼ਿਉਰ ਕਰਦਾ ਹਾਂ ਕਿ ਜਿਹੜਾ ਕੋਈ ਵੀ ਐਮ.ਐਲ.ਏ. ਐਡਜਸਟ ਹੋਵੇਗਾ ਉਹ ਐਮ.ਐਲ.ਏ. ਦੀ ਸੈਲਰੀ ਹੀ ਡਰਾਅ ਕਰੇਗਾ, ਉਸ ਵਿੱਚ ਕੋਈ ਐਡੀਸ਼ਨ ਨਹੀਂ ਹੋ ਰਿਹਾ ਹੈ। (ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਵਿਧਾਨ ਮੰਡਲ (ਅਯੋਗਤਾ ਤੇ ਰੋਕ) ਸੋਧਨਾ ਬਿਲ, 2018 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

------

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਇੱਕ ਸ਼੍ਰੋਮਣੀ ਅਕਾਲੀ ਦਲ ਵੱਲੋਂ 23 ਤਾਰੀਖ ਨੂੰ ਤੁਹਾਨੂੰ ਮਿਲ ਕੇ ਇੱਕ ਪ੍ਰਿਵਿਲੇਜ ਮੋਸ਼ਨ against Breach of Privilege of the House ਮੂਵ ਕੀਤਾ ਗਿਆ ਸੀ, ਉਹ ਇਹ ਸੀ ਕਿ ਜਿਹੜੀ ਜਸਟਿਸ ਰਣਜੀਤ ਸਿੰਘ ਕਮਿਸ਼ਨ ਦੀ ਰਿਪੋਰਟ ਹੈ, ਉਹ ਲੀਕ ਹੋ ਗਈ ਹੈ, ਅਸੀਂ ਤੁਹਾਨੂੰ ਉਸ ਦਿਨ ਵੀ ਦੱਸ ਕੇ ਆਏ ਸੀ। ਅੱਜ ਹਰ ਜਗ੍ਹਾ, ਹਰ ਕਿਸੇ ਕੋਲ ਇਹ ਰਿਪੋਰਟ ਹੈ। ਸਭ ਤੋਂ ਪਹਿਲਾਂ ਇਹ ਹਾਊਸ ਵਿੱਚ ਲੇਅ ਹੋਣੀ ਚਾਹੀਦੀ ਸੀ। ਉਸ ਤੋਂ ਬਾਅਦ ਕਿਸੇ ਕੋਲ ਹੋਣੀ ਚਾਹੀਦੀ ਹੈ ਪਰ ਇਹ ਕਲੀਅਰਲੀ ਹਰ ਬੰਦੇ ਕੋਲ, ਮੈਨੂੰ ਲੱਗਦਾ ਹੈ ਪ੍ਰੈੱਸ ਕੋਲ, ਹਰ ਵਿਅਕਤੀ ਕੋਲ, ਹਰ ਲੀਡਰ ਕੋਲ ਇਹ ਪਹੁੰਚੀ ਹੋਈ ਹੈ। ਸਪੀਕਰ ਸਾਹਿਬ, ਇੱਕ ਇਹ ਕਾਪੀ ਹੈ (ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਮਾਨਯੋਗ ਸਪੀਕਰ ਸਾਹਿਬ ਨੂੰ ਰਿਪੋਰਟ ਦੀ ਕਾਪੀ ਵਿਖਾ ਰਹੇ ਸਨ।) ਇੱਕ ਇਹ ਕਾਪੀ ਜਿਹੜੀ ਸਾਨੂੰ 23 ਤਾਰੀਖ ਤੋਂ ਪਹਿਲੀ ਦੀ ਆਈ ਹੋਈ ਹੈ। (ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਮਾਨਯੋਗ ਸਪੀਕਰ ਸਾਹਿਬ ਨੂੰ ਦੂਸਰੀ ਰਿਪੋਰਟ ਦੀ ਕਾਪੀ ਵਿਖਾ ਰਹੇ ਸਨ)। ਇਹ ਜਿਹੜੀ ਤੁਸੀਂ ਅੱਜ ਦਿੱਤੀ ਹੈ, ਇਸ ਵਿੱਚ ਹੂ-ਬ-ਹੂ ਉਹੀ ਕੁਝ ਲਿਖਿਆ ਹੈ।

**ਮਾਨਯੋਗ ਸਪੀਕਰ :** ਇਸ ਦਾ ਜਵਾਬ ਅਸੀਂ ਤੁਹਾਨੂੰ ਭੇਜ ਦਿੱਤਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਦਾ ਹਾਂ।

**ਮਾਨਯੋਗ ਸਪੀਕਰ :** ਇਸ ਦਾ ਜਵਾਬ ਅਸੀਂ ਤੁਹਾਨੂੰ ਭੇਜ ਦਿੱਤਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਜਾਣ-ਬੁੱਝ ਕੇ ਕੁਝ ਸਿਲੈਕਟਿਡ ਬੰਦਿਆਂ ਨੂੰ, ਕੁਝ ਆਮ ਆਦਮੀ ਪਾਰਟੀ ਦੇ ਲੀਡਰਾਂ ਨੂੰ ਇਹ ਰਿਪੋਰਟ ਲੀਕ ਕਰ ਦਿੱਤੀ ਗਈ ਹੈ, ਉਨ੍ਹਾਂ ਨੂੰ ਦੇ ਦਿੱਤੀ ਗਈ ਹੈ। ਉਨ੍ਹਾਂ ਦੇ ਨਾਲ ਸਲਾਹ ਕਰਕੇ ਇਹ ਰਿਪੋਰਟ ਬਣਾਈ ਗਈ ਹੈ। ਨਹੀਂ ਤਾਂ ਉਨ੍ਹਾਂ ਕੋਲ ਇਹ ਰਿਪੋਰਟ ਕਿਵੇਂ ਪਹੁੰਚ ਗਈ?

**ਮਾਨਯੋਗ ਸਪੀਕਰ :** ਇਸ ਦਾ ਜਵਾਬ ਦੇ ਦਿੱਤਾ ਹੈ। You have raised the issue.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਤੁਸੀਂ ਅੱਜ ਤੱਕ ਸਾਨੂੰ ਕੁਝ ਨਹੀਂ ਦੱਸਿਆ।

**ਮਾਨਯੋਗ ਸਪੀਕਰ :** ਅਸੀਂ ਤੁਹਾਨੂੰ ਜਵਾਬ ਭੇਜ ਦਿੱਤਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਕੱਲ੍ਹ ਇਸ ਰਿਪੋਰਟ ਤੇ ਡਿਸਕਸ਼ਨ ਹੋਣੀ ਹੈ। ਅਸੀਂ 23 ਤਾਰੀਖ ਦਾ ਨੋਟਿਸ ਦਿੱਤਾ ਹੋਇਆ ਹੈ। ਅਸੀਂ ਤੁਹਾਨੂੰ ਸ਼ੁਰੂ ਤੋਂ ਕਹਿ ਰਹੇ ਹਾਂ ਕਿ ਇਹ ਜਾਣ-ਬੁੱਝ ਕੇ ਸ਼੍ਰੋਮਣੀ ਅਕਾਲੀ ਦਲ ਨੂੰ ਨਿਸ਼ਾਨਾ ਬਣਾ ਕੇ ਆਮ ਆਦਮੀ ਪਾਰਟੀ ਤੇ ਕਾਂਗਰਸ ਵੱਲੋਂ ਇਹ ਰਿਪੋਰਟ ਤਿਆਰ ਕਰਵਾਈ ਗਈ ਹੈ।

**ਮਾਨਯੋਗ ਸਪੀਕਰ :** ਤੁਸੀਂ ਆਪਣੇ ਆਫਿਸ ਵਿੱਚ ਇਨਕੁਆਰੀ ਕਰੋ। ਅਸੀਂ ਤੁਹਾਨੂੰ ਜਵਾਬ ਭੇਜ ਦਿੱਤਾ ਹੈ ਇਸ ਲਈ ਤੁਸੀਂ ਆਪਣੇ ਆਫਿਸ ਵਿੱਚ ਇਨਕੁਆਰੀ ਕਰੋ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਹਰਪਾਲ ਸਿੰਘ ਚੀਮਾ :** ਤੁਸੀਂ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਐਸ.ਜੀ.ਪੀ.ਸੀ. ਦੇ ** ** ਨੂੰ ਪੋਸਟ ਦੇ ਦਿੱਤੀ। ਤੁਸੀਂ ਗੱਲਾਂ ਕਰਦੇ ਹੋ ਆਮ ਆਦਮੀ ਪਾਰਟੀ ਦੀਆਂ। ਗਵਾਹ ਤੁਸੀਂ ਮੁਕਰਾਇਆ ਹੈ। ** ** ਤੁਸੀਂ ਮੁਕਰਾਇਆ ਹੈ।

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਚੇਅਰ ਨੂੰ ਐਡਰੈੱਸ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ :** ਇਨ੍ਹਾਂ ਨੇ ** ** ਨੂੰ ਨੌਕਰੀ ਦੇ ਕੇ, ਉਸ ਨੂੰ ਲਾਲਚ ਦੇ ਕੇ ਉਸ ਦੇ ਭਰਾ ਨੂੰ ਮੁਕਰਾਇਆ ਗਿਆ। ਇਹ ** ** ਬੋਲਦੇ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਇਹ ਗੱਲਾਂ ਕੱਲ੍ਹ ਹੋਣਗੀਆਂ।

**ਸਰਦਾਰ ਹਰਪਾਲ ਸਿੰਘ ਚੀਮਾ :** ਇਨ੍ਹਾਂ ਨੇ ਲਾਲਚ ਦੇ ਕੇ ਗਵਾਹਾਂ ਨੂੰ ਮੁਕਰਵਾਇਆ।

**ਮਾਨਯੋਗ ਸਪੀਕਰ :** ਤੁਸੀਂ ਇਹ ਸਾਰੀਆਂ ਗੱਲਾਂ ਕੱਲ੍ਹ ਕਰ ਲੈਣਾ, ਇਹ ਗੱਲਾਂ ਕੱਲ੍ਹ ਕਰ ਲੈਣਾ।

------

** Expunged as ordered by Hon'ble Speaker.

## 2. THE PUNJAB SCHEDULED CASTES AND BACKWARD CLASSES (RESERVATION IN SERVICES) AMENDMENT BILL, 2018

**ਮਾਨਯੋਗ ਸਪੀਕਰ:** ਸਰਦਾਰ ਸਾਧੂ ਸਿੰਘ ਜੀ ਬਿਲ ਪੇਸ਼ ਕਰਨ। (ਵਿਘਨ..ਸ਼ੋਰ)

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਭਲਾਈ ਮੰਤਰੀ (ਸਰਦਾਰ ਸਾਧੂ ਸਿੰਘ) :** ਸ਼੍ਰੀਮਾਨ ਜੀ, ਮੈਂ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਬੇਨਤੀ ਕਰਦਾ ਹਾਂ, ਇਸ ਬਾਰੇ ਦੱਸਦਾ ਹਾਂ ਜੀ।

**ਮਾਨਯੋਗ ਸਪੀਕਰ :** ਦੂਸਰੀ ਗੱਲ ਕੱਲ੍ਹ ਕਰ ਲੈਣਾ ਜੀ। (ਵਿਘਨ)(ਸ਼ੋਰ) ਮਜੀਠੀਆ ਸਾਹਿਬ, ਤੁਸੀਂ ਗੱਲ ਕੱਲ੍ਹ ਕਰ ਲੈਣਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਸਾਨੂੰ ਤਾਂ 5 ਦਿਨ ਹੋ ਗਏ ਪਰ ਸਾਡੀ ਪ੍ਰਿਵਿਲੇਜ ਮੋਸ਼ਨ ਦਾ ਸਾਨੂੰ ਕੋਈ ਡਿਸੀਜ਼ਨ ਨਹੀਂ ਮਿਲਿਆ। ਦੇਖੋ, ਮੇਰੀ ਇੱਕ ਬੇਨਤੀ ਹੈ। ਜੇਕਰ ਰੂਲਿੰਗ ਪਾਰਟੀ ਖਹਿਰਾ ਸਾਹਿਬ ਰਾਹੀਂ ** ** ਸਾਨੂੰ ਖਹਿਰਾ ਸਾਹਿਬ ਵੀ ਟਵੀਟ ਰਾਹੀਂ ਇਹ ਰਿਪੋਰਟ ਦੱਸ ਦਿੰਦੇ। ਸਾਡੇ ਪ੍ਰਿਵਿਲੇਜ ਦਾ ਕੀ ਹੋਇਆ। **** ਇਹ ਸਾਨੂੰ ਵੀ ਦੱਸ ਦਿੰਦੇ ਕਿ ** ** ਦਾ ਇਹ ਫੈਸਲਾ ਹੋ ਗਿਆ। ਇਹ ਸਦਨ ਦੇ ਬਾਹਰ ਸਪੈਸ਼ਲ ਡਿਸਕਾਊਂਟ ਤਹਿਤ ਦੱਸ ਦਿੰਦੇ।

---

** Expunged as ordered by the Hon'ble Speaker.

**ਮਾਨਯੋਗ ਸਪੀਕਰ :** ਮਜੀਠੀਆ ਜੀ, ਤੁਸੀਂ ਇਸ ਬਿਲ ਉਤੇ ਗੱਲ ਕਰ ਲਵੋ। ਬਾਕੀ ਗੱਲ ਕੱਲ੍ਹ ਕਰ ਲੈਣਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਸਾਡੇ ਪ੍ਰਿਵਿਲੇਜ ਮੋਸ਼ਨ ਦਾ ਕੀ ਫੈਸਲਾ ਹੋਇਆ ਹੈ?

**ਮਾਨਯੋਗ ਸਪੀਕਰ :** ਤੁਹਾਨੂੰ ਲਿਖ ਕੇ ਭੇਜ ਦਿੱਤਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਾਨੂੰ ਨਹੀਂ ਮਿਲਿਆ ਜੀ।

**ਮਾਨਯੋਗ ਸਪੀਕਰ :** ਆਪਣਾ ਆਫਿਸ ਚੈੱਕ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਖਹਿਰਾ ਸਾਹਿਬ ਦੇ ਹੱਥ ਭੇਜ ਦਿੰਦੇ।

**ਮਾਨਯੋਗ ਸਪੀਕਰ :** ਦੁਬਾਰਾ ਭੇਜ ਦਿੰਦੇ ਹਾਂ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** ** ਦੇ ਹੱਥ ਭੇਜ ਦਿੰਦੇ। ਸਾਨੂੰ ਤਾਂ ਪਤਾ ਹੀ ਨਹੀਂ ਲੱਗ ਰਿਹਾ ਕਿ ਸਾਡੀ ਪ੍ਰਿਵਿਲੇਜ ਮੋਸ਼ਨ ਦਾ ਕੀ ਫੈਸਲਾ ਹੋਇਆ ਹੈ?

**ਮਾਨਯੋਗ ਸਪੀਕਰ :** ਤੁਹਾਨੂੰ ਜਵਾਬ ਭੇਜ ਦਿੱਤਾ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਸਾਡੀ ਬੇਨਤੀ ਐਕਸੈਪਟ ਹੋਈ ਹੈ ਜਾਂ ਰਿਜੈਕਟ ਹੋਈ ਹੈ ?

**ਮਾਨਯੋਗ ਸਪੀਕਰ :** ਇਹ ** ** ਨਾਂ ਵੀ ਐਕਸਪੰਜ ਕੀਤਾ ਜਾਵੇ।(ਵਿਘਨ)....** ** ਵੀ ਐਕਸਪੰਜ ਕਰ ਦਿੱਤਾ ਜਾਵੇ। ਹਾਂ ਜੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਇੱਕ ਸੀਰੀਅਸ ਮੈਟਰ ਹੈ। ਇਹ ਜਿਹੜੀ ਇਨਜਸਟਿਸ ਰਣਜੀਤ ਸਿੰਘ ਦੀ ਰਿਪੋਰਟ ਹੈ, ਅੱਜ ਤੁਸੀਂ ਪੇਸ਼ ਕਰ ਰਹੇ ਹੋ। ਰਾਤ ਨੂੰ, previous ਰਾਤ ਨੂੰ ** ** ਗੱਡੀ ਉਤੇ ਸੀ.ਐਮ. ਹਾਊਸ ਆਉਂਦਾ ਹੈ, ਸਾਰਾ ਰਿਕਾਰਡ ਹੈ, ਤੁਸੀਂ ਡਿਨਾਈ ਕਰ ਦਿਓ। ਉਸ ਨੇ ਡਿਨਾਈ ਨਹੀਂ ਕੀਤਾ ਜੀ, ਤੁਸੀਂ ** ** ਦੀ ਸਟੇਟਮੈਂਟ ਦੱਸ ਦਿਓ।(ਵਿਘਨ).......

**ਮੁੱਖ ਮੰਤਰੀ :** ਮੈਂ ਤਾਂ ਡਿਨਾਈ ਕਰਦਾ ਹਾਂ।

**Sardar Sukhbir Singh Badal :** We have call record, we have full record. ਕੱਲ੍ਹ ਰਾਤ ਨੂੰ ** ** ਸੀ.ਐਮ. ਸਾਹਿਬ ਦੇ ਘਰ ਆਇਆ। ਸਾਰੇ ਪੰਜਾਬ ਦੇ ਮੀਡੀਏ ਨੇ ਸੀ.ਐਮ. ਹਾਊਸ ਘੇਰਿਆ ਤਾਂ ** ** ਦੇਖੋ ਆਪਣੇ ਜਵਾਬ ਵਿੱਚ

---

**Expunged as ordered by the Chair.

ਕਹਿੰਦਾ ਕਿ ਮੇਰੀ ਗੱਡੀ ਅੰਦਰ ਗਈ ਸੀ, ਮੈਂ ਨਹੀਂ ਸੀ। ਗੇਟ ਤੋਂ ਪਹਿਲਾਂ ਤਾਂ ਉਹ ਗੱਡੀ ਵਿੱਚ ਬੈਠਾ ਸੀ, ਸਾਡੇ ਕੋਲ ਫੋਟੋਆਂ ਹਨ, ਗੇਟ ਤੋਂ ਪਹਿਲੇ.... (ਵਿਘਨ).... ਆਪ ** ** ਮੰਨਦਾ ਹੈ ਔਰ ਨੈਸ਼ਨਲ ਮੀਡੀਆ ਤੇ ਮੰਨਦਾ ਹੈ। ਰਾਤ ਨੂੰ ਇਨ੍ਹਾਂ ਦੇ ਘਰੇ ਸੀ.ਐਮ. ਹਾਊਸ ਮੀਟਿੰਗ ਹੋ ਕੇ (ਵਿਘਨ).....ਆਹ ਕੀ ਹੋ ਰਿਹਾ ਹੈ? ਸਪੀਕਰ ਸਾਹਿਬ, ਖਹਿਰਾ ਸਾਹਿਬ, ਜਸਟਿਸ ਰਣਜੀਤ ਸਿੰਘ, ** ** ਇੱਕੋ ਹੀ ਧੜੇ, ਇੱਕੋ ਹੀ ਟਾਈਮ ਤੇ ਉਹ ਮੀਟਿੰਗਾਂ ਕਰਦੇ ਹਨ (ਵਿਘਨ, ਸ਼ੋਰ).....

**ਮਾਨਯੋਗ ਸਪੀਕਰ :** ਸਰਦਾਰ ਸੁਖਬੀਰ ਸਿੰਘ ਜੀ, please listen, please listen.

**ਸਰਦਾਰ ਸੁਖਬੀਰ ਸਿੰਘ ਬਾਦਲ :** ਸਾਡੇ ਕੋਲ ਸਾਰਾ ਰਿਕਾਰਡ ਹੈ (ਵਿਘਨ)(ਸ਼ੋਰ) ਕਿਵੇਂ ਮੀਟਿੰਗਾਂ ਹੋਈਆਂ, ਕਿਵੇਂ ਇਕੱਠੇ ਹੋਏ.. (ਵਿਘਨ) (ਸ਼ੋਰ)

(ਇਸ ਸਮੇਂ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ, ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਕੱਲ੍ਹ ਗੱਲ ਕਰ ਲੈਣਾ। (ਵਿਘਨ).....ਸਰਦਾਰ ਸੁਖਬੀਰ ਸਿੰਘ ਜੀ, please listen. ਇਹ ਗੱਲਾਂ ਕੱਲ੍ਹ ਕਰ ਲੈਣਾ। ਚੀਮਾ ਸਾਹਿਬ, ਤੁਸੀਂ ਬਿਲ ਤੇ ਕੁਝ ਕਹਿਣਾ ਹੈ। ਬਾਦਲ ਸਾਹਿਬ, ਤੁਸੀਂ ਇਸ ਮੁੱਦੇ ਤੇ ਕੱਲ੍ਹ ਗੱਲ ਕਰ ਲੈਣਾ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਮੈਡਮ ਰੂਬੀ ਨੇ ਇਸ ਬਿਲ ਤੇ ਕੁਝ ਕਹਿਣਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਰੂਬੀ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ ਜੀ, ਬੈਠੋ ਪਲੀਜ਼।

**ਮਿਸ ਰੁਪਿੰਦਰ ਕੌਰ ਰੂਬੀ (ਬਠਿੰਡਾ ਦਿਹਾਤੀ, ਐਸ.ਸੀ.) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਿਲ ਦੇ ਉੱਤੇ ਬੋਲਣ ਲਈ...

**ਮਾਨਯੋਗ ਸਪੀਕਰ :** ਰੂਬੀ ਜੀ, ਇੱਕ ਮਿੰਟ। ਸੰਧੂ ਸਾਹਿਬ, ਰੁਕੋ ।ਮੰਤਰੀ ਸਾਹਿਬ ਖੜ੍ਹੇ ਹਨ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮੈਟਰ ਹੈ। ਜੋ ਕੁਝ ਮਾਨਯੋਗ ਮੈਂਬਰ ਸਾਹਿਬ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਕਿਹਾ ਹੈ, ਇਹ

ਸੀ.ਐਮ. ਸਕਿਉਰਿਟੀ ਦਾ ਬ੍ਰੀਚ ਹੈ। ਤੁਸੀਂ ਇਨਕੁਆਰੀ ਮਾਰਕ ਕਰੋ। ਇਹ ਹਾਊਸ ਦੇ ਅੰਦਰ ਗੱਲ ਹੋਈ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਹੈ, I do not want to get involved, ਇਹ ਜਿਹੜਾ ਬਾਦਲ ਸਾਹਿਬ ਇਸ ਤਰ੍ਹਾਂ ** ** ਬੋਲੀ ਜਾਂਦੇ ਹਨ, ਫੈਕਟ ਬੜਾ ਕਲੀਅਰ ਹੈ। ਸੀ.ਐਮ. ਹਾਊਸ ਦਾ ਏਰੀਆ ਟੋਟਲੀ ਸੀ.ਸੀ.ਟੀ.ਵੀ. ਕੈਮਰਿਆਂ ਦੁਆਰਾ covered ਹੈ। Why don't you order an inquiry ? (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਸੀ.ਸੀ.ਟੀ.ਵੀ. ਕੈਮਰਿਆਂ ਨੂੰ ਦੇਖੋ ਤਾਂ ਸਾਰਾ ਕੁਝ ਹੀ ਪਤਾ ਲੱਗ ਜਾਏਗਾ। ਫਿਰ ਜਦੋਂ ਉਸ ਦੇ ਵਿੱਚ ਕੁਝ ਨਾ ਨਿਕਲਿਆ ਤਾਂ then for misleading the House, he should be taken to task (thumping).... (interruptions)..

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ** ** ਨੇ ਨੈਸ਼ਨਲ ਟੀ.ਵੀ. ਤੇ ਮੰਨਿਆ ਹੈ ਕਿ ਉਥੇ ਮੇਰੀ ਗੱਡੀ ਗਈ (ਵਿਘਨ)......

**ਮੁੱਖ ਮੰਤਰੀ :** ਤੁਸੀਂ ਕੱਲ੍ਹ ਗੱਲ ਕਰ ਲਓ,** ** ਸਮੇਤ ਜ਼ਰਾ ਪੰਜ ਬੰਦੇ ਖੜ੍ਹੇ ਕਰ ਦਿਓ ਤਾਂ ਮੈਨੂੰ ਇਹ ਵੀ ਨਹੀਂ ਪਤਾ ਕਿ ** ** ਕੌਣ ਹੈ (ਹਾਸਾ)? Only time ** ** and I have been together ਜਦੋਂ ਬਰਗਾੜੀ ਦੀ ਫਾਇਰਿੰਗ ਹੋਈ ਸੀ ਤਾਂ ਅਗਲੇ ਦਿਨ ਮੈਂ ਉਥੇ ਗਿਆ ਸੀ। ਉਥੇ ਪੰਡਾਲ ਲੱਗਿਆ ਹੋਇਆ ਸੀ ਤਾਂ ਮੈਨੂੰ ਕੋਈ ਕਹਿੰਦਾ ਕਿ ** ** ਇੱਥੇ ਬੈਠਾ ਹੈ that's all I know.

**ਮਾਨਯੋਗ ਸਪੀਕਰ :** ਹੁਣ ਬੈਠ ਜਾਓ।

**ਮੁੱਖ ਮੰਤਰੀ :** ਹੁਣ ਤੁਸੀਂ ਸੁਣ ਲਵੋ । Don't mislead the House.

**ਮਾਨਯੋਗ ਸਪੀਕਰ :** ਹਾਂ ਜੀ, ਰੂਬੀ ਜੀ। ਰੂਬੀ ਜੀ ਖੜ੍ਹੇ ਹਨ।

**ਮਿਸ ਰੁਪਿੰਦਰ ਕੌਰ ਰੂਬੀ :** ਸਪੀਕਰ ਸਾਹਿਬ, The Punjab Scheduled Castes and Backward Classes (Reservation in Services) Amendment Bill, 2006 ਹਾਲੇ ਤੱਕ ਲਾਗੂ ਨਹੀਂ ਕੀਤਾ ਗਿਆ ਹੈ। (ਵਿਘਨ) ਸਰ, ਇਹ ਦਲਿਤਾਂ ਦਾ ਇਸ਼ੂ ਹੈ। ਮੈਨੂੰ ਬੋਲ ਲੈਣ ਦਿਓ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਬੇਨਤੀ ਕਰਦੇ ਹੋਏ )

---

**Expunged as ordered by the Chair.

**ਮਾਨਯੋਗ ਸਪੀਕਰ :** ਹੁਣ ਦਲਿਤਾਂ ਦੇ ਇਸ਼ੂ ਤੇ ਗੱਲ ਹੋ ਰਹੀ ਹੈ।(ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਇਸ ਕਰਕੇ ਤੁਸੀਂ ਕੱਲ੍ਹ ਗੱਲ ਕਰ ਲੈਣਾ।

**ਮਿਸ ਰੁਪਿੰਦਰ ਕੌਰ ਰੂਬੀ :** ਸਪੀਕਰ ਸਾਹਿਬ, ਇਹ ਦਲਿਤਾਂ ਦਾ ਇਸ਼ੂ ਹੈ। ਮੈਨੂੰ ਬੋਲ ਲੈਣ ਦਿਓ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਬੇਨਤੀ ਕਰਦੇ ਹੋਏ) ਸਰ, ਮੈਂ ਰਿਜ਼ਰਵੇਸ਼ਨ ਤੇ ਬੋਲਣਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ** ** ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ। (ਵਿਘਨ) ਜੋ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਮਿਸ ਰੁਪਿੰਦਰ ਕੌਰ ਰੂਬੀ :** ਸਰ, ਬਹੁਤ ਇੰਪਾਰਟੈਂਟ ਇਸ਼ੂ ਹੈ। ਰਿਜ਼ਰਵੇਸ਼ਨ ਤੇ ਮੈਨੂੰ ਬੋਲ ਲੈਣ ਦਿਓ।

**ਮਾਨਯੋਗ ਸਪੀਕਰ :** ਜੋ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ਅਤੇ ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਮਿਸ ਰੁਪਿੰਦਰ ਕੌਰ ਰੂਬੀ :** ਸਪੀਕਰ ਸਾਹਿਬ, The Punjab Scheduled Castes and Backward Classes (Reservation in Services) Amendment Bill, 2006 ਰਿਜ਼ਰਵੇਸ਼ਨ ਦਾ ਇਸ਼ੂ ਹੈ। ਸਰ, ਇਹ ਦਲਿਤਾਂ ਦਾ ਇਸ਼ੂ ਹੈ।

**ਮਾਨਯੋਗ ਸਪੀਕਰ :** ਰੌਲਾ ਬੰਦ ਹੋ ਲੈਣ ਦਿਓ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਤੁਸੀਂ ਕਿਸੇ ਮੈਂਬਰ ਨੂੰ ਟਾਈਮ ਦਿੱਤਾ ਹੈ। ਜਿਹੜੇ ਸਾਡੇ ਆਪੋਜ਼ੀਸ਼ਨ ਵਾਲੇ on that issue ਦੇ ਉੱਤੇ ਬੋਲ ਰਹੇ ਹਨ ਬਾਕੀ ਜਿਹੜਾ ਕੱਲ੍ਹ ਡਿਬੇਟ ਵਿੱਚ ਆਵੇਗਾ, ਉਸ ਵਿੱਚ ਸਾਰੀਆਂ ਗੱਲਾਂ ਨਿਕਲਣਗੀਆਂ। ਅੱਜ ਰੌਲਾ ਪਾਉਣ ਦੀ ਕੀ ਲੋੜ ਹੈ ?

**ਮਾਨਯੋਗ ਸਪੀਕਰ :** ਤੁਸੀਂ ਕੱਲ੍ਹ ਗੱਲ ਕਰ ਲੈਣਾ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) (ਵਿਘਨ)

**ਮਿਸ ਰੁਪਿੰਦਰ ਕੌਰ ਰੂਬੀ :** ਤੁਹਾਡੀ ਗੱਲ ਹੋ ਗਈ ਹੈ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਹੁਣ ਪਲੀਜ਼ ਮੈਨੂੰ ਬੋਲ ਲੈਣ ਦਿਓ। (ਵਿਘਨ)

---

**Not recorded as ordered by the Chair.

(ਇਸ ਵੇਲੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਸੁਖਬੀਰ ਸਿੰਘ ਬਾਦਲ ਆਪਣੀ ਸੀਟ ਉਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ।)

**ਸਰਦਾਰ ਨਵਤੇਜ ਸਿੰਘ ਚੀਮਾ :** ਰੂਬੀ ਜੀ, ਇੱਕ ਮਿੰਟ। ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ** ** ਗੱਡੀ ਤੇ ਤੁਹਾਡੇ ਘਰ ਲੈ ਗਏ ਸੀ ਅਤੇ ਕਿੰਨੇ ਵਜੇ ਲੈ ਕੇ ਗਏ ਸੀ, ਤੁਸੀਂ ਇਹ ਵੀ ਦੱਸ ਦਿਉ।

**Sardar Sukhbir Singh Badal :** O.K.

**ਮਾਨਯੋਗ ਸਪੀਕਰ :** ਪਲੀਜ਼, ਚੇਅਰ ਨੂੰ ਐਡਰੈਸ ਕਰੋ। ਪਲੀਜ਼, ਚੇਅਰ ਨੂੰ ਐਡਰੈੱਸ ਕਰੋ (ਵਿਘਨ) (ਸ਼ੋਰ) ਹਾਂ ਜੀ, ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣੋ। ਬਾਦਲ ਸਾਹਿਬ ਜੀ, ਇੱਕ ਮਿੰਟ। ਸਪੀਕਰ ਸਾਹਿਬ, ਰਿਜ਼ਰਵੇਸ਼ਨ ਦੇ ਮਾਮਲੇ ਤੇ ਬਿਲ ਇੰਟਰੋਡਿਊਸ ਹੋ ਚੁੱਕਿਆ ਹੈ। ਇਹ ਉਸ ਵਿੱਚ ਜਾਣ-ਬੁੱਝ ਕੇ ਵਿਘਨ ਪਾ ਰਹੇ ਹਨ। ਇਨ੍ਹਾਂ ਨੂੰ ਕਹੋ ਕਿ ਬਿਲ ਪੂਰਾ ਆ ਲੈਣ ਦਿਓ। ਫਿਰ ਜਿਹੜੀ ਗੱਲ ਕਰਨੀ ਹੈ ਉਹ ਕਰ ਲੈਣ। ਇਹ ਅਸਲ ਵਿੱਚ ਬਿਲ ਪਾਸ ਨਹੀਂ ਹੋਣ ਦੇਣਾ ਚਾਹੁੰਦੇ। ਇਹ ਬਿਨਾਂ ਗੱਲ ਤੋਂ ਗੱਡੇ ਨਾਲ ਕੱਟਾ ਬੰਨ੍ਹ ਰਹੇ ਹਨ। ਜਦੋਂ ਇਨ੍ਹਾਂ ਨੂੰ ਪਤਾ ਹੈ ਕਿ ਬਿਲ ਇੰਟਰੋਡਿਊਸ ਹੋ ਚੁੱਕਿਆ ਹੈ ਤਾਂ ਉਸ ਨੂੰ ਪਹਿਲਾਂ ਕੰਪਲੀਟ ਹੋਣ ਦਿਉ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਤੁਸੀਂ ਕੱਲ੍ਹ ਗੱਲ ਕਰ ਲੈਣਾ। (ਵਿਘਨ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਇਹ ਜਾਣ ਬੁਝ ਕੇ ਕਰ ਰਹੇ ਹਨ।

**ਮਾਨਯੋਗ ਸਪੀਕਰ :** ਤੁਸੀਂ ਕੱਲ੍ਹ ਗੱਲ ਕਰ ਲੈਣਾ।

**ਮਿਸ ਰੁਪਿੰਦਰ ਕੌਰ ਰੂਬੀ :** ਪਲੀਜ਼, ਮੈਨੂੰ ਬੋਲ ਲੈਣ ਦਿਓ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ (ਇਸ ਵੇਲੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਨੂੰ ਨਾਅਰੇ ਲਗਾ ਰਹੇ ਸਨ।) ਸਪੀਕਰ ਸਾਹਿਬ, ਇਹ ਰਲ ਗਏ, ਰਲ ਗਏ।(ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਮੈਂ ਹਾਊਸ ਨੂੰ ਐਸ਼ਿਓਰ ਕਰਦਾ ਹਾਂ ਕਿ ਜਿਹੜਾ ਬਿਲ ਆ ਰਿਹਾ ਹੈ we will sit down and pass it.

---

**Expunged as ordered by the Chair.

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਬਾਦਲ ਸਾਹਿਬ, ਬਿਲ ਆ ਚੁੱਕਿਆ ਹੈ।

**ਸਰਦਾਰ ਸੁਖਬੀਰ ਸਿੰਘ ਬਾਦਲ :** ਆ ਚੁੱਕਿਆ ਹੈ, okay we will sit down and pass it. I assure you ਪਰ ਜੋ ਇੱਕ ਐਮ.ਐਲ.ਏ. ਨੇ ਕਿਹਾ ਹੈ ਮੈਂ ਐਕੂਜ਼ੀਸ਼ਨ ਦੀ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਬੋਲੋ।

**ਸਰਦਾਰ ਸੁਖਬੀਰ ਸਿੰਘ ਬਾਦਲ :** ਸਪੀਕਰ ਸਾਹਿਬ, ਇੱਕ ਐਮ.ਐਲ.ਏ. ਸਾਹਿਬ ਨੇ ਇੱਕ ਐਕੂਜ਼ੀਸ਼ਨ ਕੀਤੀ ਹੈ..(ਵਿਘਨ)

**ਮਾਨਯੋਗ ਸਪੀਕਰ :** ਬਾਦਲ ਸਾਹਿਬ ਨੂੰ ਬੋਲ ਲੈਣ ਦਿਓ, ਇਨ੍ਹਾਂ ਨੂੰ ਆਪਣੀ ਗੱਲ ਰੱਖ ਲੈਣ ਦਿਉ।

**Sardar Sukhbir Singh Badal :** I will sit down ਔਰ ਸਾਰਾ ਬਹਿ ਕੇ ਸੁਣਾਂਗੇ। ਮੇਰੀ ਇੱਕ ਰਿਕੁਐਸਟ ਹੈ ..

**ਮਾਨਯੋਗ ਸਪੀਕਰ :** ਬਾਦਲ ਸਾਹਿਬ ਨੂੰ ਬੋਲ ਲੈਣ ਦਿਓ, ਇਨ੍ਹਾਂ ਨੂੰ ਬੋਲ ਲੈਣ ਦਿਓ।

**ਸਰਦਾਰ ਸੁਖਬੀਰ ਸਿੰਘ ਬਾਦਲ :** ਮਾਨਯੋਗ ਮੈਂਬਰ ਸਾਹਿਬ ਨੇ ਇੱਕ ਐਕੂਜ਼ੀਸ਼ਨ ਕੀਤੀ ਹੈ ਕਿ ਸਿੰਘ ਸਾਹਿਬ ਨੂੰ ਸਾਡੇ ਸੀ.ਐਮ. ਹਾਊਸ ਵਿੱਚ ਲਿਆਂਦਾ ਗਿਆ। ਐਪਰੀਹੈਨਸ਼ਨ ਕੀਤੀ ਹੈ .(ਵਿਘਨ)..

**ਸਰਦਾਰ ਨਵਤੇਜ ਸਿੰਘ ਚੀਮਾ :** ਬਾਦਲ ਸਾਹਿਬ ਦੇ ਘਰ ....(ਵਿਘਨ)....

**ਸਰਦਾਰ ਸੁਖਬੀਰ ਸਿੰਘ ਬਾਦਲ :** ਬਾਦਲ ਸਾਹਿਬ ਦਾ ਘਰ ਸੀ.ਐਮ. ਹਾਊਸ ਹੀ ਹੈ, ਹੋਰ ਕਿਥੇ ਹੈ?(ਵਿਘਨ)(ਸ਼ੋਰ) (ਹਾਸਾ). ਬਾਦਲ ਸਾਹਿਬ ਦਾ ਘਰ ਕਿੱਥੇ ਹੈ? ....(ਵਿਘਨ....ਸ਼ੋਰ)..... (ਹਾਸਾ)...

**ਸਥਾਨਕ ਸਰਕਾਰ ਮੰਤਰੀ :** ਮਾਨਯੋਗ ਬਾਦਲ ਸਾਹਿਬ ..(ਵਿਘਨ) (ਸ਼ੋਰ). ਮਾਨਯੋਗ ਬਾਦਲ ਸਾਹਿਬ, ਤੁਹਾਨੂੰ ਇੰਨਾ ਹੰਕਾਰ ਹੈ? ਤੁਸੀਂ ਨੰਬਰ ਤਿੰਨ ਤੇ ਬੈਠੇ ਹੋ, ਫਿਰ ਸੀ.ਐਮ. ਦੀ ਗੱਲ ਕਰੀ ਜਾਂਦੇ ਹੋ, ਕੀ ਗੱਲ ਹੈ?(ਵਿਘਨ) (ਸ਼ੋਰ)..... ਇੰਨਾ ਹੰਕਾਰ ਹੈ ਤੁਹਾਨੂੰ। ਤੁਸੀਂ ਕੀ ਬੋਲੀ ਜਾਂਦੇ ਹੋ ? ..(ਵਿਘਨ) (ਸ਼ੋਰ).. ਤੁਸੀਂ ਜਲਾਲਾਬਾਦ ਦੇ ਐਮ.ਐਲ.ਏ. ਹੋ ....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਤੁਸੀਂ ਬੈਠ ਜਾਉ।

**Local Bodies Minister :** You are an MLA.

**ਸਰਦਾਰ ਸੁਖਬੀਰ ਸਿੰਘ ਬਾਦਲ :** ਸਿੱਧੂ ਸਾਹਿਬ, ਤੁਸੀਂ ਜਿੰਨੇ ਮਰਜ਼ੀ ਸੁਪਨੇ ਲੈ ਲਵੋ, ਤੁਸੀਂ ਉਥੇ ਨਹੀਂ ਬਹਿ ਸਕਦੇ (ਮੁੱਖ ਮੰਤਰੀ ਦੀ ਚੇਅਰ ਵੱਲ ਇਸ਼ਾਰਾ) ਤੁਸੀਂ ਸੀ.ਐਮ. ਦੀ ਕੁਰਸੀ ਤੇ ਨਹੀਂ ਬਹਿ ਸਕਦੇ, ਉਹ ਤੈਨੂੰ ਨਹੀਂ ਮੰਨਦੇ (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਤੂੰ ਸ਼ੇਖ ਚਿੱਲੀ ਦੇ ਸੁਪਨੇ ਲੈਂਦਾ ਹੈ (ਵਿਘਨ) (ਸ਼ੋਰ) ਸ਼ੇਖ ਚਿੱਲੀ **। (ਵਿਘਨ) (ਸ਼ੋਰ)

**Mr. Speaker :** Address the Chair, please address the Chair. ਚੇਅਰ ਨੂੰ ਐਡਰੈੱਸ ਕਰੋ (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ :** ** *** ....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :** ਸੁਖਬੀਰ ਜੀ, ਕੋਈ ਗੱਲ ਰਹਿ ਗਈ ਤੁਹਾਡੀ।

**ਸਰਦਾਰ ਸੁਖਬੀਰ ਸਿੰਘ ਬਾਦਲ :** (ਸਥਾਨਕ ਸਰਕਾਰ ਮੰਤਰੀ ਵੱਲ ਇਸ਼ਾਰਾ) ** ** ....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :** ਅੱਛਾ ਬੈਠੋ, ਹੁਣ ਬੈਠ ਜਾਉ। (ਵਿਘਨ) (ਸ਼ੋਰ) ਰੂਬੀ ਜੀ ਨੂੰ ਬੋਲਣ ਦਿਓ .(ਵਿਘਨ) (ਸ਼ੋਰ) ਰੂਬੀ ਜੀ ਨੂੰ ਬੋਲਣ ਦਿਓ (ਵਿਘਨ) (ਸ਼ੋਰ) ਹਾਂ ਜੀ, ਰੂਬੀ ਜੀ।

**ਮਿਸ ਰੁਪਿੰਦਰ ਕੌਰ ਰੂਬੀ :** ਮਾਨਯੋਗ ਸਪੀਕਰ ਸਾਹਿਬ, (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਰੂਬੀ ਜੀ ਨੂੰ ਬੋਲਣ ਦਿਓ।

**ਮਿਸ ਰੁਪਿੰਦਰ ਕੌਰ ਰੂਬੀ :** ਪਲੀਜ਼, ਮੈਨੂੰ ਬੋਲ ਲੈਣ ਦਿਓ, ਤੁਸੀਂ ਹੁਣ ਤਾਂ ਚੁੱਪ ਕਰ ਜਾਵੋ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਰੂਬੀ ਜੀ ਨੂੰ ਬੋਲ ਲੈਣ ਦਿਓ.. (ਵਿਘਨ) (ਸ਼ੋਰ)

**ਮਿਸ ਰੁਪਿੰਦਰ ਕੌਰ ਰੂਬੀ :** ਤੁਸੀਂ ਬੋਲ ਲਿਆ ਹੈ, ਹੁਣ ਮੈਨੂੰ ਬੋਲ ਲੈਣ ਦਿਉ (ਸਰਦਾਰ ਸੁਖਬੀਰ ਸਿੰਘ ਬਾਦਲ ਵੱਲ ਇਸ਼ਾਰਾ) (ਵਿਘਨ) (ਸ਼ੋਰ) ਮਾਨਯੋਗ ਸਪੀਕਰ ਸਾਹਿਬ, (ਵਿਘਨ....ਸ਼ੋਰ).....

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਇੱਕ ਰਿਕੁਐਸਟ ਹੈ ਕਿ ਬਾਦਲ ਸਾਹਿਬ ਨੂੰ ਚਾਹੀਦਾ ਹੈ ਕਿ ਇੱਕ ਲੇਡੀ ਮੈਂਬਰ ਬੋਲਣਾ ਚਾਹੁੰਦੀ ਹੈ, let her speak. ਉਸ ਤੋਂ ਬਾਅਦ ਆਪਾਂ ਜੇਕਰ ਕੁਝ ਕਹਿਣਾ ਚਾਹੁੰਦੇ ਹਾਂ ਤਾਂ ਕਹਿ ਲੈਣਾ।

---

**Expunged as ordered by the Chair/Hon'ble Speaker.

**ਸਰਦਾਰ ਸੁਖਬੀਰ ਸਿੰਘ ਬਾਦਲ :** ਇੱਕ ਮਿੰਟ ਮੈਂ ਜਵਾਬ ਦੇਣਾ ਚਾਹੁੰਦਾ ਹਾਂ (ਵਿਘਨ) (ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜੀ ਗੱਲ ਤੇ ਇਹ ਬੋਲਣਾ ਚਾਹੁੰਦੇ ਹਨ, ਸਾਡੇ ਕੋਲ ਤਾਂ ਬਹੁਤ ਲਿਖਿਆ ਹੋਇਆ ਹੈ। ਕੱਲ੍ਹ ਇਨ੍ਹਾਂ ਨੂੰ ਸਾਰਾ ਪੜ੍ਹ ਕੇ ਸੁਣਾਵਾਂਗੇ। They should not be scared of my reply.

**ਮਾਨਯੋਗ ਸਪੀਕਰ :** ਕੱਲ੍ਹ ਹੋ ਜਾਵੇਗਾ ....(ਵਿਘਨ....ਸ਼ੋਰ).....

**Chief Minister :** We know ਵਿਚਾਰੇ ਗੁਰਮੁਖ ਸਿੰਘ ਦੀ ਤੁਸੀਂ ਬਿਜਲੀ ਵੀ ਬੰਦ ਕਰ ਦਿੱਤੀ, ਉਸ ਦਾ ਪਾਣੀ ਵੀ ਬੰਦ ਕਰ ਦਿੱਤਾ। ਹਿੰਮਤ ਸਿੰਘ ਦਾ ਪਤਾ ਨਹੀਂ ਕੌਣ ਸੀ। ਤੁਸੀਂ ਭੌਰ ਸਾਹਿਬ ਨੂੰ ਭੇਜ ਦਿੱਤਾ। ਸਾਰਾ ਕੁਝ ਤਾਂ ਸਾਡੇ ਵੱਲੋਂ ਕੱਲ੍ਹ ਨੂੰ ਨਿਕਲ ਆਵੇਗਾ। ਹੁਣ ਇਨ੍ਹਾਂ ਨੂੰ ਤਾਂ ਬੋਲਣ ਦਿਓ।

**ਸਰਦਾਰ ਸੁਖਬੀਰ ਸਿੰਘ ਬਾਦਲ :** ਖਹਿਰਾ ਸਾਹਿਬ ਨੇ ਜੋ ਲਿਖੀ.... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬਾਦਲ ਸਾਹਿਬ,....

**ਸਰਦਾਰ ਸੁਖਬੀਰ ਸਿੰਘ ਬਾਦਲ :** ਇਨਜਸਟਿਸ ਰਣਜੀਤ ਸਿੰਘ ਨੇ ਰਿਪੋਰਟ ਲਿਖੀ, ਇਨ੍ਹਾਂ ਨੇ ਪੜ੍ਹਿਆ ਨਹੀਂ। ਇਹ ਰਿਪੋਰਟ ਵਿੱਚ ਲਿਖਿਆ ਹੈ .(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਬਾਦਲ ਸਾਹਿਬ, ਤੁਸੀਂ ਪਹਿਲਾਂ ਆਪਣੇ ਸਾਥੀਆਂ ਨੂੰ ਬਿਠਾਓ।

**ਸਰਦਾਰ ਸੁਖਬੀਰ ਸਿੰਘ ਬਾਦਲ :** ਇਹ ਜਿਹੜੀ ਇਨਜਸਟਿਸ ਖਹਿਰੇ ਨੇ ਲਿਖੀ ਹੈ, ਉਸ ਰਿਪੋਰਟ ਵਿੱਚ ਲਿਖਿਆ ਹੈ ਕਿ ਕੋਈ ਗੱਡੀ ਉਦੋਂ ਸਿੰਘ ਸਾਹਿਬ ਦੀ ਉਦੋਂ ਦੇ ਸੀ.ਐਮ. ਦੇ ਘਰ ਨਹੀਂ ਗਈ। ਇਹ ਤੁਹਾਡੀ ਰਿਪੋਰਟ ਵਿੱਚ ਲਿਖਿਆ ਹੈ ....(ਵਿਘਨ....ਸ਼ੋਰ).....

**ਮਾਨਯੋਗ ਸਪੀਕਰ :** ਬੈਠੋ, ਬੈਠੋ।

**ਸਰਦਾਰ ਸੁਖਬੀਰ ਸਿੰਘ ਬਾਦਲ :** ਤੁਹਾਡੀ ਰਿਪੋਰਟ ਵਿੱਚ ਲਿਖਿਆ ਹੈ (ਵਿਘਨ) (ਸ਼ੋਰ) ਘੱਟ ਤੋਂ ਘੱਟ ਤੁਸੀਂ ਪੜ੍ਹ ਲਵੋ (ਵਿਘਨ) (ਸ਼ੋਰ) ਤੁਸੀਂ ਰਿਪੋਰਟ ਤਾਂ ਪੜ੍ਹ ਲਵੋ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਬੈਠੋ ....(ਵਿਘਨ....ਸ਼ੋਰ).....

**ਸਥਾਨਕ ਸਰਕਾਰ ਮੰਤਰੀ :** ਸਰਦਾਰ ਸਾਹਿਬ .(ਵਿਘਨ)(ਸ਼ੋਰ) ਸਰਦਾਰ ਸਾਹਿਬ ....(ਵਿਘਨ....ਸ਼ੋਰ)..... ਸਰਦਾਰ ਸਾਹਿਬ .(ਵਿਘਨ....ਸ਼ੋਰ)

**ਸਰਦਾਰ ਸੁਖਬੀਰ ਸਿੰਘ ਬਾਦਲ :** ਆਹ ਪੜ੍ਹ ਲਵੋ ਰਿਪੋਰਟ (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਸਰਦਾਰ ਸਾਹਿਬ (ਵਿਘਨ) (ਸ਼ੋਰ)

**ਸਰਦਾਰ ਸੁਖਬੀਰ ਸਿੰਘ ਬਾਦਲ :** ਉਥੇ ਕੋਈ ਗੱਡੀ ਨਹੀਂ ਗਈ (ਵਿਘਨ) (ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਸਰਦਾਰ ਸਾਹਿਬ (ਵਿਘਨ) (ਸ਼ੋਰ) ਸਰਦਾਰ ਸਾਹਿਬ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ।

**ਸਥਾਨਕ ਸਰਕਾਰ ਮੰਤਰੀ :** ਸਰਦਾਰ ਸਾਹਿਬ ** **

**ਮਾਨਯੋਗ ਸਪੀਕਰ :** ਇਹ ਐਕਸਪੰਜ ਕੀਤਾ ਜਾਵੇ (ਵਿਘਨ) (ਸ਼ੋਰ) ਇਹ ਐਕਸਪੰਜ ਕੀਤਾ ਜਾਵੇ ।

(ਇਸ ਸਮੇਂ ਸਦਨ ਵਿੱਚ ਸਾਰੀਆਂ ਧਿਰਾਂ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਦੇ ਨਾਲ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਬੈਠੋ, ਬੈਠੋ (ਵਿਘਨ....ਸ਼ੋਰ)..... ਬੈਠੋ ਬੈਠੋ ....(ਵਿਘਨ....ਸ਼ੋਰ)..... ਸਿੱਧੂ ਸਾਹਿਬ, ਬੈਠੋ। ਬੈਠੋ, ਬੈਠੋ ....(ਵਿਘਨ....ਸ਼ੋਰ)..... ਰੂਬੀ ਜੀ, ਖੜ੍ਹੇ ਹਨ ....(ਵਿਘਨ....ਸ਼ੋਰ).....ਰੂਬੀ ਜੀ, ਖੜ੍ਹੇ ਹਨ ....(ਵਿਘਨ....ਸ਼ੋਰ)..... ਰੂਬੀ ਜੀ, ਖੜ੍ਹੇ ਹਨ, ਬੈਠੋ ਪਲੀਜ਼ ....(ਵਿਘਨ....ਸ਼ੋਰ)..... ਪਲੀਜ਼ ਬੈਠੋ ....(ਵਿਘਨ....ਸ਼ੋਰ)..... ਪਲੀਜ਼ ਬੈਠੋ

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਦਨ ਦੇ ਵੈੱਲ ਵਿੱਚ ਆਉਣੇ ਸ਼ੁਰੂ ਹੋ ਗਏ ਅਤੇ ਸਥਾਨਕ ਸਰਕਾਰ ਮੰਤਰੀ ਵੱਲ ਇਸ਼ਾਰਾ ਕਰਕੇ ਉਨ੍ਹਾਂ ਨੂੰ ਕੁਝ ਕਹਿਣ ਲੱਗ ਗਏ ਅਤੇ ਸਦਨ ਵਿੱਚ ਮਾਹੌਲ ਬਹੁਤ ਖਰਾਬ ਹੋ ਗਿਆ।)

-----

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਪਲੀਜ਼, ਸਾਰੇ ਬੈਠੋ (ਵਿਘਨ) (ਸ਼ੋਰ) ਪਲੀਜ਼ ਬੈਠੋ (ਵਿਘਨ) (ਸ਼ੋਰ) ਪਲੀਜ਼ ਬੈਠੋ (ਵਿਘਨ) (ਸ਼ੋਰ) ਪਲੀਜ਼ ਬੈਠੋ। ਮੈਂ ਹਾਊਸ ਨੂੰ ਅੱਧੇ ਘੰਟੇ ਵਾਸਤੇ ਐਡਜਰਨ ਕਰਦਾ ਹਾਂ।

**Expunged as ordered by the Chair.

*4.34 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ ਅੱਧੇ ਘੰਟੇ ਲਈ ਸਥਗਿਤ ਹੋ ਗਿਆ।)

*5.04 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ ਮੁੜ ਇਕੱਤਰ ਹੋਇਆ।)

## THE PUNJAB SCHEDULED CASTES AND BACKWARD CLASSES (RESERVATION IN SERVICES) AMENDMENT BILL, 2018 *(Resumption)*

**ਮਾਨਯੋਗ ਸਪੀਕਰ :** ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ :** ਸਰ, ਗੱਲ ਇਹ ਹੈ ਕਿ ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਬਹੁਤ ਇੰਪਾਰਟੈਂਟ ਬਿਲ ਚਲ ਰਿਹਾ ਹੈ। ਮੇਰਾ ਖਿਆਲ ਹੈ ਕਿ ਸਭ ਤੋਂ ਪਹਿਲਾਂ ਆਪਾਂ ਉਸ ਬਿਲ ਨੂੰ ਪਾਸ ਕਰਵਾ ਲਈਏ, ਇਹ ਮੇਰੀ ਰਿਕੁਐਸਟ ਹੈ। ਇਸ ਤੋਂ ਬਾਅਦ ਮੈਂਬਰ ਸਾਹਿਬਾਨ ਕੋਈ ਗੱਲ ਕਰਨਾ ਚਾਹੁੰਦਾ ਹੈ ਤਾਂ ਮੈਂਬਰ ਸਾਹਿਬਾਨ ਆਪਣੀ ਗੱਲ ਕਰ ਸਕਦੇ ਹਨ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਅਸੀਂ ਇਸ ਬਿਲ ਦੇ ਹੱਕ ਵਿਚ ਹਾਂ ਅਤੇ ਇਸ ਨੂੰ ਪਾਸ ਕਰਨਾ ਚਾਹੁੰਦੇ ਹਾਂ। ਆਪਾਂ ਨੂੰ ਵੀ ਪਤਾ ਹੈ ਕਿ ਬਿਲ ਪਾਸ ਹੋ ਜਾਣਾ ਹੈ। (ਵਿਘਨ) ਇੱਕ ਮਿੰਟ ਮੇਰੀ ਗੱਲ ਤਾਂ ਸੁਣ ਲਵੋ। ਸਪੀਕਰ ਸਾਹਿਬ, ਵੇਖੋ ਹੁਣੇ ਸੈਸ਼ਨ ਐਡਜਰਨ ਕਰਨ ਤੋਂ ਪਹਿਲਾਂ ਜਿਹੜੀ ਗੱਲ ਹੋਈ ਸੀ, ਉਹ ਬਹੁਤ ਗੰਭੀਰ ਹੈ।ਸਾਡੇ ਸ਼੍ਰੋਮਣੀ ਅਕਾਲੀ ਦਲ ਦੇ ਲੀਡਰ, ਸਾਬਕਾ ਮੁੱਖ ਮੰਤਰੀ ਉਨ੍ਹਾਂ ਦੀ ਮਾਂ ਦੇ ਖਿਲਾਫ ਸ਼ਬਦ, ਜਿਸ ਤਰ੍ਹਾਂ ਦੀ ਜੋ ਇੱਥੇ ਮੰਦੀ ਸ਼ਬਦਾਵਲੀ ਵਰਤੀ ਗਈ ਹੈ, ਅਸੀਂ ਇਸ ਨੂੰ ਬਰਦਾਸ਼ਤ ਨਹੀਂ ਕਰ ਸਕਦੇ । ਇਹ ਸਭ ਦੀਆਂ ਮਾਵਾਂ ਧੀਆਂ ਹਨ, ਇਨ੍ਹਾਂ ਦੀ ਇੱਜ਼ਤ ਹੋਣੀ ਚਾਹੀਦੀ ਹੈ। ਆਪਾਂ ਕਿਸੇ ਦੇ ਖਿਲਾਫ ਅਜਿਹੀ ਸ਼ਬਦਾਵਲੀ ਬੋਲਦੇ ਹੋਏ ਕਿਵੇਂ ਸੁਣ ਸਕਦੇ ਹਾਂ ਜੀ। ਵੇਖੋ, ਹਾਊਸ ਤਾਂ ਚੱਲਣਾ ਹੈ, ਜੇ ਅੰਦਰ ਆ ਕੇ ਉਹ ਮਾਫੀ ਮੰਗਣਗੇ। ਵੇਖੋ, ਇਹ ਬਹੁਤ ਗੰਭੀਰ ਮੁੱਦਾ ਹੈ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਇਨਸ਼ੋਅਰ ਕਰਨਾ ਹੈ ਕਿ ਤੁਹਾਡੀ ਲੀਡਰਸ਼ਿਪ ਵਿਚ ਹਾਊਸ ਚੱਲੇ। ਕੱਲ੍ਹ ਨੂੰ ਕੋਈ ਵੀ ਕਿਸੇ ਦੇ ਖਿਲਾਫ ਖੜ੍ਹਾ ਹੋ ਕੇ ਕਿਸੇ ਦੀ ਮਾਂ ਭੈਣ ਦੇ ਖਿਲਾਫ ਜੋ ਮਰਜ਼ੀ ਵੀ ਬੋਲੇਗਾ ਤਾਂ ਕੀ ਆਪਾਂ ਸੁਣੀ ਜਾਵਾਂਗੇ? ਸਪੀਕਰ ਸਾਹਿਬ, ਅਸੀਂ ਇਹ ਬਿਲਕੁਲ ਬਰਦਾਸ਼ਤ ਨਹੀਂ ਕਰਾਂਗੇ। ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਸਾਨੂੰ ਦੱਸੋ ਕਿ ਤੁਸੀਂ ਕੀ ਐਕਸ਼ਨ ਲੈ ਰਹੇ ਹੋ, ਕੀ ਕਾਰਵਾਈ ਕਰ ਰਹੇ ਹੋ? ਤੁਸੀਂ ਮੁਆਫੀ ਮੰਗਵਾਉਗੇ? ਵੇਖੋ ਜੀ, ਇਸ ਸਦਨ ਦੇ ਵਿੱਚ ਮੁਆਫੀ ਮੰਗਣੀ ਚਾਹੀਦੀ ਹੈ। ਬਾਕੀ ਸਾਨੂੰ ਹੋਰ ਕੁਝ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਆਨਰੇਬਲ, ਮੇਰੇ ਸਤਿਕਾਰਯੋਗ ਭਰਾ ਹਨ, ਇਨ੍ਹਾਂ ਨੇ ਇੱਕ ਪੁਆਇੰਟ ਉਠਾਇਆ ਹੈ ਕਿ ਕਿਸੇ ਦੀ ਤੌਹੀਨ ਨਹੀਂ ਕਰਨੀ ਚਾਹੀਦੀ । ਇਹ ਉਨ੍ਹਾਂ ਵਿਅਕਤੀਆਂ ਦਾ ਨਾਂ ਲੈ ਰਹੇ ਹਨ ਜਿਹੜੇ ਇਸ ਸਦਨ ਵਿੱਚ ਨਹੀਂ ਹਨ । ਜੇ ਮੇਰੀ ਕਿਸੇ ਨਾਲ ਰਿਸ਼ੇਤਦਾਰੀ ਹੈ ਤਾਂ ਉਹ ਰਿਸ਼ਤੇਦਾਰੀ ਟੁੱਟ ਨਹੀਂ ਜਾਣੀ। ਬਿਕਰਮ ਜੀ, ਅਗਰ ਤੁਹਾਡੀ ਸੁਖਬੀਰ ਨਾਲ ਰਿਸ਼ਤੇਦਾਰੀ ਹੈ ਤਾਂ ਉਹ ਵੀ ਟੁੱਟ ਨਹੀਂ ਜਾਣੀ। ਤੁਸੀਂ ਉਨ੍ਹਾਂ ਦੀ ਗੈਰ ਹਾਜ਼ਰੀ ਵਿੱਚ you have said Injustice Ranjita etc. Is that a good word? After all he has been a Judge of the High Court and before that he was in the Judge Advocate General Branch of the Army. He served as Major. He served his nation. (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਥੋੜ੍ਹਾ ਜਿਹਾ ਮਾੜਾ ਮੋਟਾ ਲਫਜ਼, ਉਨ੍ਹਾਂ ਉੱਤੇ ਤਾਂ ਤੁਸੀਂ ਇਲਜ਼ਾਮ ਲਗਾ ਰਹੇ ਹੋ, ਉਨ੍ਹਾਂ ਉੱਤੇ ਤਾਂ ਇਲਜ਼ਾਮ ਲਗਾ ਰਹੇ ਹੋ, ਆਪਣੀ ਜੁਬਾਨ..

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇੱਕ ਮਿੰਟ ਜੀ। ਨਹੀਂ, ਇੱਥੇ ਰਣਜੀਤਾ ਕਮਿਸ਼ਨ ਕਿਹਾ ਹੈ। (ਵਿਘਨ) ਇਨਜਸਟਿਸ ਕਿਹਾ ਹੈ। (ਵਿਘਨ) ਹਾਲੇ ਰਿਪੋਰਟ ਟੇਬਲ ਹੋਈ ਹੈ, ਰਿਪੋਰਟ ਉਤੇ ਬਹਿਸ ਕੋਈ ਨਹੀਂ ਹੋਈ।ਤੁਸੀਂ ਬਹਿਸ ਕਰੋ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ।) ਬਹਿਸ ਕਰਕੇ ਇਥੇ ਜੋ ਤੁਸੀਂ ਰਿਪੋਰਟ ਬਾਰੇ ਕਹਿਣਾ ਹੈ ਉਹ ਕਹੋ..(ਵਿਘਨ) ਤੁਸੀਂ ਕਿਹਾ ਹੈ ਜਾਂ ਨਹੀਂ ਕਿਹਾ ਰਣਜੀਤਾ ਕਮਿਸ਼ਨ? (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ।) (ਵਿਘਨ)(ਸ਼ੋਰ) ਹੁਣ ਮੁੱਕਰ ਗਏ ਹੋ?

**Sardar Parminder Singh Dhindsa :** We stand against injustice.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਹਾਲੇ ਕੱਲ੍ਹ ਨੂੰ ਡਿਬੇਟ ਹੋਵੇਗੀ। ਤੁਸੀਂ ਉਨ੍ਹਾਂ ਦੇ ਉੱਤੇ ਇਲਜ਼ਾਮ ਲਗਾਉਂਦੇ ਹੋ..

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ। )

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਵੀ ਅਜਿਹੀ ਸ਼ਬਦਾਵਲੀ ਵਰਤੀ ਹੈ, ਤੁਸੀਂ ਵੀ ਰਣਜੀਤਾ ਕਮਿਸ਼ਨ ਕਿਹਾ ਹੈ..(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼ ਬੈਠੋ, ਆਪਸ ਵਿਚ ਗੱਲਾਂ ਨਾ ਕਰੋ। ਤੁਸੀਂ ਆਪਸ ਵਿਚ ਗੱਲਾਂ ਨਾ ਕਰੋ। ਆਪਸ ਵਿਚ ਗੱਲਾਂ ਨਾ ਕਰੋ। (ਵਿਘਨ)(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਉਨ੍ਹਾਂ ਤੇ ਇਲਜ਼ਾਮ ਲਗਾਉਦੇ ਹੋ ਆਪਣਾ ਬਿਹੇਵੀਅਰ ਵੇਖਦੇ ਨਹੀਂ।

**ਮਾਨਯੋਗ ਸਪੀਕਰ:** ਪਲੀਜ਼, ਬੈਠ ਕੇ ਮੇਰੀ ਗੱਲ ਸੁਣ ਲਵੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਵੀ ਪਹਿਲਾਂ ਮਾਫੀ ਮੰਗੋ (ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਹੁੰਦੇ ਹੋਏ।) ਫਿਰ ਉਨ੍ਹਾਂ ਤੋਂ ਮਾਫੀ ਮੰਗਵਾਉ, ਪਹਿਲਾਂ ਤੁਸੀਂ ਮਾਫੀ ਮੰਗੋ।

**ਮਾਨਯੋਗ ਸਪੀਕਰ :** ਪਲੀਜ਼, ਬੈਠ ਕੇ ਮੇਰੀ ਗੱਲ ਸੁਣ ਲਵੋ। ਪਲੀਜ਼, ਬੈਠ ਕੇ ਮੇਰੀ ਗੱਲ ਸੁਣ ਲਵੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਬੈਠੋ। ਸ਼੍ਰੀ ਬ੍ਰਹਮ ਮਹਿੰਦਰਾ ਜੀ ਖੜ੍ਹੇ ਹਨ, ਜ਼ਰਾ, ਇਨ੍ਹਾਂ ਦੀ ਗੱਲ ਸੁਣ ਲਈਏ। ਇੱਕ ਮਿੰਟ ਦੇ ਦਿਉ, ਬ੍ਰਹਮ ਮਹਿੰਦਰਾ ਜੀ ਦੀ ਗੱਲ ਸੁਣ ਲਈਏ। ਖਹਿਰਾ ਸਾਹਿਬ, ਖਹਿਰਾ ਸਾਹਿਬ, ਖਹਿਰਾ ਸਾਹਿਬ, ਖਹਿਰਾ ਸਾਹਿਬ, ਚੇਅਰ ਨੂੰ ਐਡਰੈੱਸ ਕਰੋ, ਤੁਸੀਂ ਇਸ ਤਰ੍ਹਾਂ ਨਾ ਕਰੋ। ਤੁਸੀਂ ਗੱਲ ਕਹਿ ਲਈ ਹੈ, ਹੁਣ ਜ਼ਰਾ, ਸ਼੍ਰੀ ਬ੍ਰਹਮ ਮਹਿੰਦਰਾ ਜੀ ਖੜ੍ਹੇ ਹਨ। ਉਨ੍ਹਾਂ ਦੀ ਗੱਲ ਸੁਣ ਲਈਏ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਨ੍ਹਾਂ ਦੇ ਡਬਲ ਸਟੈਂਡਰਡ ਦੀ ਗੱਲ ਕਰਦਾ ਹਾਂ...(ਵਿਘਨ)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਿਛਲੇ ਇਕ-ਦੋ ਘੰਟੇ ਵਿੱਚ ਬੜੀਆਂ ਮੰਦਭਾਗੀਆਂ ਗੱਲਾਂ ਹੋਈਆਂ ਹਨ । ਜੋ ਜਸਟਿਸ ਰਣਜੀਤ ਸਿੰਘ ਬਾਰੇ ਗੱਲ ਹੋਈ ਜਾਂ ਜਿਵੇਂ ਵੀ ਗੱਲਾਂ ਹੋਈਆਂ। ਅੱਜ ਸੁਖਪਾਲ ਸਿੰਘ ਖਹਿਰਾ ਜੀ ਤੋਂ ਵੀ ਇੱਕ ਵੱਡੀ ਗਲਤੀ ਹੋਈ ਹੈ। ਮੈਂ ਉਸ ਵੇਲੇ ਇਨ੍ਹਾਂ ਨੂੰ ਰੋਕਿਆ ਨਹੀਂ । ਇਨ੍ਹਾਂ ਨੇ ਬੋਲਦੇ ਆਵੇਸ਼ ਵਿੱਚ ਆ ਕੇ ਸਤਿਕਾਰਯੋਗ ਸਾਡੇ ਟੈਕਨੀਕਲ ਮਨਿਸਟਰ, ਚੰਨੀ ਸਾਹਿਬ ਨੂੰ ਹੱਥ ਮਾਰਦੇ ਹੋਏ ਕਿਹਾ (ਆਪਣੇ ਹੱਥ ਮਾਰਦੇ ਹੋਏ ਵਿਖਾਉਂਦੇ ਹੋਏ) ਕਿ ** ** (ਸਰਦਾਰ ਸੁਖਪਾਲ ਸਿੰਘ ਖਹਿਰਾ ਵਲੋਂ ਵਿਘਨ) ਵੇਖੋ, ਸੁਖਪਾਲ ਜੀ, ਗੱਲ

** **Expunged as ordered by the Chair.

ਸੁਣੋ। ਸੁਖਪਾਲ ਜੀ, ਪੂਰੇ ਹਾਊਸ ਨੇ ਸੁਣਿਆ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਆਮ ਆਦਮੀ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ:** ਬੈਠੋ, ਬੈਠੋ।

**ਸੰਸਦੀ ਮਾਮਲੇ ਮੰਤਰੀ :** ਸੁਖਪਾਲ ਜੀ, ਇੱਕ ਮਿੰਟ । ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਾਂਗਾ (ਵਿਘਨ)(ਸ਼ੋਰ) ਵੇਖੋ ਬੜਾ ਕੁਝ ਹੋ ਰਿਹਾ ਹੈ। ਮੈਂ ਇਹ ਰਿਕਾਰਡ ਕਢਵਾ ਲੈਂਦਾ ਹਾਂ (ਵਿਘਨ)

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ। ਬੈਠੋ, ਬੈਠੋ, ਬੈਠੋ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਰਿਕਾਰਡ ਕਢਵਾ ਲੈਂਦੇ ਹਾਂ। ਖਹਿਰਾ ਸਾਹਿਬ, ਪਲੀਜ਼ ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਉ। ਮੈਂ ਐਗਜ਼ਾਂਪਲ ਦੇ ਤੌਰ ਤੇ ਗੱਲ ਕਹੀ ਸੀ ਕਿ ਇਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹਨ । ਡਿਬੇਟ ਦਾ ਜਿਹੜਾ ਲੈਵਲ ਹੈ, ਡਿਸਕਸ਼ਨ ਦਾ ਲੈਵਲ ਹੈ, ਉਹ ਡਾਊਨ ਹੁੰਦਾ ਜਾ ਰਿਹਾ ਹੈ। ਜਿਸ ਪਾਸੇ ਤੋਂ ਇਸ ਤਰ੍ਹਾਂ ਦੀ ਕੋਈ ਗੱਲ ਆ ਰਹੀ ਹੈ, ਉਹ ਮੰਦਭਾਗੀ ਹੈ। ਤੁਸੀਂ ਰਿਕਾਰਡ ਜ਼ਰੂਰ ਕਢਵਾ ਲਵੋ। ਰਿਕਾਰਡ ਕਢਵਾ ਕੇ ਕਿਸੇ ਪਾਸੇ ਤੋਂ ਵੀ ਗੱਲ ਹੋਈ ਹੈ, ਉਸ ਨੂੰ ਸ਼ਾਰਟ ਆਊਟ ਕਰੀਏ ਕਿਉਂਕਿ ਇਹ ਸਾਰੀ ਪ੍ਰੈੱਸ ਵੀ ਵੇਖਦੀ ਹੈ ਤੇ ਸਾਰਾ ਪੰਜਾਬ ਵੀ ਵੇਖਦਾ ਹੈ ਕਿ ਅਸੀਂ ਬਾਹਰ ਲੋਕਾਂ ਵਿੱਚ ਕਿਸ ਤਰ੍ਹਾਂ ਪ੍ਰੋਜੈਕਟ ਕਰ ਰਹੇ ਹਾਂ। ਸੋ, ਇਸ ਕਰਕੇ ਮੇਰੀ ਤੁਹਾਨੂੰ as a custodian of the House ਇਹ ਰਿਕੁਐਸਟ ਹੈ ਕਿ ਤੁਸੀਂ ਇਸ ਹਾਊਸ ਦਾ ਡੈਕੋਰਮ ਮੇਨਟੇਨ ਕਰਵਾਓ।

**ਮਾਨਯੋਗ ਸਪੀਕਰ :** ਮੇਰੀ ਰਿਕੁਐਸਟ ਹੈ (ਵਿਘਨ) ਜ਼ਰਾ, ਮੇਰੀ ਰਿਕੁਐਸਟ ਸੁਣ ਲਓ।(ਵਿਘਨ) ਪਲੀਜ਼ ਮੇਰੀ ਰਿਕੁਐਸਟ ਸੁਣ ਲਓ। ਮੈਨੂੰ ਬੇਹੱਦ ਅਫਸੋਸ ਹੈ.....

**ਸਥਾਨਕ ਸਰਕਾਰ ਮੰਤਰੀ :** ਸਰ, ਇਕ ਗੱਲ ਕਹਾਂ। ਸਰ, ਮੈਂ ਮਾਂ ਦਾ ਪੁੱਤ ਕਿਹਾ ਹੈ । ਕੀ ਗਲਤ ਕਿਹਾ ਹੈ?

**ਮਾਨਯੋਗ ਸਪੀਕਰ :** ਨਹੀਂ...ਐਸਾ ਨਹੀਂ।

**ਸਥਾਨਕ ਸਰਕਾਰ ਮੰਤਰੀ :** ਇਨ੍ਹਾਂ ਨੂੰ ਪੁੱਛੋ ਕਿ ਇਸ ਨੇ ਰਾਣਾ ਗੁਰਜੀਤ ਸਿੰਘ ਨੂੰ ਮਾਵਾਂ-ਭੈਣਾਂ ਦੀਆਂ ਗਾਲ੍ਹਾਂ ਕੱਢੀਆਂ ਹਨ ਕਿ ਨਹੀਂ? ਮੈਂ ਸਿਰਫ ਇੰਨਾ ਹੀ ਕਿਹਾ ਹੈ ਕਿ ਸਰਦਾਰ ਜੀ, ਜੇ ਤੁਸੀਂ ਮਾਂ ਦੇ ਪੁੱਤ ਹੋ...

**ਮਾਨਯੋਗ ਸਪੀਕਰ :** ਬੈਠੋ...ਬੈਠੋ।(ਵਿਘਨ, ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਇਸ ਵਿੱਚ ਕੀ ਗਲਤ ਕਿਹਾ ਹੈ? (ਵਿਘਨ, ਸ਼ੋਰ)

-----

## OBSERVATION BY THE SPEAKER REG. DECORUM IN THE HOUSE

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਪਲੀਜ਼। ਨਾਗਰਾ ਜੀ, ਬੈਠੋ। ਮੈਨੂੰ ਬੇਹੱਦ ਅਫਸੋਸ ਹੈ। ਪੰਜਾਬ ਦੀਆਂ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਚੋਟੀ ਦੇ ਸਿਆਸਤਦਾਨ ਜਿਹੜੇ ਹਨ, ਉਹ ਇਸ ਪਵਿੱਤਰ ਹਾਊਸ ਦੀ ਸ਼ੋਭਾ ਵਧਾਉਂਦੇ ਹਨ ਅਤੇ ਰਲ ਮਿਲ ਕੇ we all are partners in development, ਰਲ ਕੇ ਕੰਮ ਕਰਨਾ ਤੇ ਸੂਬੇ ਦੀ ਬਿਹਤਰੀ ਵਾਸਤੇ ਕੰਮ ਨਹੀਂ ਹੋ ਸਕਦਾ, ਜੇਕਰ ਸਾਡੀ ਭਾਸ਼ਾ ਠੀਕ ਨਾ ਹੋਵੇ। ਇਹ ਗੱਲ ਬਿਲਕੁਲ ਦਰੁਸਤ ਹੈ ਕਿ ਅੱਜ ਕਈ ਸਤਿਕਾਰਤ ਮੈਂਬਰਾਂ ਨੇ ਅਜਿਹੀ ਭਾਸ਼ਾ ਵਰਤੀ ਹੈ ਜਿਹੜੀ definitely ਇਤਰਾਜ਼ਯੋਗ ਹੈ। ਮੈਂ ਤੁਹਾਨੂੰ ਪ੍ਰਾਰਥਨਾ ਕਰਦਾ ਹਾਂ ਕਿ ਅਜਿਹੀ ਭਾਸ਼ਾ ਤੋਂ ਗੁਰੇਜ਼ ਕੀਤਾ ਜਾਵੇ। ਜਿਵੇਂ ਬ੍ਰਹਮ ਮਹਿੰਦਰਾ ਜੀ ਨੇ ਕਿਹਾ ਹੈ, ਇਸ ਸਬੰਧੀ ਅਸੀਂ ਸਾਰਾ ਰਿਕਾਰਡ ਕਢਾਵਾਂਗੇ ਅਤੇ ਉਸ ਰਿਕਾਰਡ ਦੇ ਆਧਾਰ ਤੇ ਜੇ ਕੁਝ ਬਣਦਾ ਹੈ ਤਾਂ ਅਸੀਂ ਮੁਨਾਸਿਬ ਵਿਚਾਰ ਕਰਕੇ ਉਸ ਤੇ ਜੋ ਵੀ ਜ਼ਰੂਰੀ ਹੋਇਆ, ਹਾਊਸ ਦੀ ਸਹਿਮਤੀ ਨਾਲ ਲਾਜ਼ਮੀ ਕਰਾਂਗੇ ਪਰ ਮੇਰੀ ਤੁਹਾਨੂੰ ਸਭ ਨੂੰ ਪ੍ਰਾਰਥਨਾ ਹੈ ਕਿ ਆਵੇਸ਼ ਵਿੱਚ ਆ ਕੇ ਤੁਸੀਂ ਕਈ ਵਾਰ ਬਹੁਤ ਸਾਰੇ ਮੈਂਬਰ ਸਾਹਿਬਾਨ ਅਜਿਹੀ ਭਾਸ਼ਾ ਬੋਲ ਜਾਂਦੇ ਹੋ ਜਿਹੜੀ ਭਾਸ਼ਾ ਬੋਲਣੀ ਨਹੀਂ ਚਾਹੀਦੀ। ਹਾਂ, ਹੁਣ ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ) :** ਸਰ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਲੀਡਰ ਆਫ ਦਿ ਹਾਊਸ ਖੜ੍ਹੇ ਹੋ ਜਾਣ ਤਾਂ ਵੀ ਆਪਾਂ ਸਾਰੇ ਮਰਿਆਦਾ ਰੱਖਿਆ ਕਰੀਏ ਅਤੇ ਜੇ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹੋਣ ਤਾਂ ਵੀ ਮਰਿਆਦਾ ਰੱਖਿਆ ਕਰੀਏ, ਨਹੀਂ ਤਾਂ ਇੱਥੇ ਹੁੰਦਾ ਕੀ ਹੈ ਕਿ ਜੇ ਲੀਡਰ ਆਫ ਦਿ ਹਾਊਸ ਖੜ੍ਹੇ ਹੋ ਜਾਣ ਤਾਂ ਹਰ ਬੰਦਾ ਚਾਹੁੰਦਾ ਹੈ ਕਿ ਮੈਂ ਆਪਣੀ ਗੱਲ ਕਹਿ ਦੇਵਾਂ, ਇਹ ਮਰਿਆਦਾ ਭੁੱਲ ਜਾਂਦੇ ਹਨ ਕਿ ਸਦਨ ਵਿੱਚ ਲੀਡਰ ਆਫ ਦਿ ਹਾਊਸ ਖੜ੍ਹੇ ਹਨ ਜਾਂ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ। ਖਾਸ ਤੌਰ ਤੇ ਅੱਜ ਸਵੇਰ ਤੋਂ ਲੈ ਕੇ ਹੁਣ ਤੱਕ ਇਹ ਦੇਖਣ ਨੂੰ ਮਿਲਿਆ ਹੈ ਕਿ ਜਿੰਨੀ ਵਾਰ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹੋਏ ਹਨ ਜਾਂ ਲੀਡਰ ਆਫ ਦਿ ਹਾਊਸ ਖੜ੍ਹੇ ਹੋਏ ਹਨ, ਉਸ ਵੇਲੇ ਸਾਰੇ ਮੈਂਬਰ ਸਾਹਿਬਾਨ ਉਨ੍ਹਾਂ ਦੀ ਗੱਲ ਨੂੰ ਕੱਟ ਕੇ ਆਪਣੀ ਗੱਲ ਰੱਖ ਰਹੇ ਸੀ। ਸੋ, ਮੈਂ ਸਮਝਦਾ ਹਾਂ ਕਿ if we are trying to formalize some kind of rules. (ਸਰਦਾਰ ਪਰਮਿੰਦਰ

ਸਿੰਘ ਢੀਂਡਸਾ ਵਲੋਂ ਵਿਘਨ) ਸਪੀਕਰ ਸਾਹਿਬ, ਮੈਂ ਕੋਈ ਇਸ ਤੇ ਡਿਬੇਟ ਨਹੀਂ ਕਰ ਰਿਹਾ, ਮੈਂ ਇਹ ਕਹਿ ਰਿਹਾ ਹਾਂ ਕਿ ਜੇ ਇਨ੍ਹਾਂ ਨੇ ਗੱਲ ਰੱਖਣੀ ਹੈ ਤਾਂ ਲੀਡਰ ਆਫ ਦਿ ਹਾਊਸ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਆਪਣੀ ਗੱਲ ਕਹਿ ਲੈਣ, ਉਸ ਤੋਂ ਬਾਅਦ ਇਨ੍ਹਾਂ ਦੇ ਮੈਂਬਰ ਸਾਹਿਬਾਨ ਆਪਣੀ ਗੱਲ ਕਹਿ ਲੈਣ।

**ਮਾਨਯੋਗ ਸਪੀਕਰ :** ਬਿਲਕੁਲ, ਬਿਲਕੁਲ।

**ਲੋਕ ਨਿਰਮਾਣ ਮੰਤਰੀ :** ਮੈਂ ਸਿਰਫ ਇਨ੍ਹਾਂ ਦੀ ਗੱਲ ਨੂੰ ਨਹੀਂ ਕਹਿ ਰਿਹਾ, let all of us play our own part in the proceedings.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਆਪਾਂ ਮੁੱਦੇ ਨੂੰ ਸਾਈਡ ਟ੍ਰੈਕ ਕਰ ਰਹੇ ਹਾਂ।

**ਮਾਨਯੋਗ ਸਪੀਕਰ :** ਨਹੀਂ, ਉਸ ਨੂੰ ਸਾਈਡ ਟ੍ਰੈਕ ਨਹੀਂ ਕਰ ਰਹੇ। ਮੈਂ ਪਹਿਲਾਂ ਹੀ ਇਹ ਗੱਲ ਕਹੀ ਹੈ ਕਿ this is unacceptable. ਅਗਰ ਅਸੀਂ ਅਜਿਹੀ ਭਾਸ਼ਾ ਕਿਸੇ ਦੇ ਖਿਲਾਫ ਵੀ ਵਰਤੀਏ ਤਾਂ it is not acceptable. ਰਲ ਮਿਲ ਕੇ ਇਸ ਵਾਸਤੇ ਸਾਰਿਆਂ ਨੇ ਯੋਗਦਾਨ ਪਾਉਣਾ ਹੈ। ਸਾਰੇ ਰਲ ਮਿਲ ਕੇ ਯੋਗਦਾਨ ਪਾਉਣਗੇ ਤਾਂ ਹੀ ਹਾਊਸ ਦਾ ਡੈਕੋਰਮ ਬਣ ਕੇ ਰਹਿ ਸਕਦਾ ਹੈ। ਸੋ, ਥੋੜ੍ਹਾ ਟਾਈਮ ਦਿਓ, we will ponder over it ਅਤੇ ਤੁਹਾਡੇ ਸਹਿਯੋਗ ਨਾਲ ਇਨ੍ਹਾਂ ਚੀਜ਼ਾਂ ਨੂੰ ਵੀ ਠੀਕ ਕਰਨ ਦੀ ਵੀ ਕੋਸ਼ਿਸ਼ ਕਰਾਂਗੇ। ਹੁਣ ਰੂਬੀ ਜੀ ਇਸ ਬਿਲ ਤੇ ਬੋਲਣ ਲਈ ਖੜ੍ਹੇ ਸੀ। ਮੈਨੂੰ ਆਸ ਹੈ ਕਿ ਸਾਰੇ ਰੂਬੀ ਜੀ ਦੀ ਗੱਲ ਗੌਰ ਨਾਲ ਸੁਣ ਲਓਗੇ। Thank you very much.

-----

## THE PUNJAB SCHEDULED CASTES AND BACKWARD CLASSES (RESERVATION IN SERVICES) AMENDMENT BILL, 2018 *(Resumption)*

**ਮਿਸ ਰੁਪਿੰਦਰ ਕੌਰ ਰੂਬੀ :** ਮਾਨਯੋਗ ਸਪੀਕਰ ਸਾਹਿਬ, 2006 ਦੇ original Act ਦੀਆਂ as mentioned in section 4, column No. 348 ਜੋ ਗਾਈਡਲਾਈਨਜ਼ ਆਈਆਂ ਸਨ, ਉਹ ਰੱਦ ਕਰ ਦਿੱਤੀਆਂ ਗਈਆਂ ਸਨ, ਇਸ ਦੀ ਹੁਣ ਅਮੈਂਡਮੈਂਟ ਆਈ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਇਸ ਦੀ ਹੁਣ ਜਿਹੜੀ ਅਮੈਂਡਮੈਂਟ ਆਈ ਹੈ ਇਸ ਨੂੰ 2006 ਤੋਂ ਹੀ ਲਾਗੂ ਕੀਤਾ ਜਾਣਾ ਚਾਹੀਦਾ ਹੈ। ਐਮ. ਨਾਗਰਾਜ ਰਿਪੋਰਟ ਦੀਆਂ ਵੀ ਕੁਝ ਗਾਈਡਲਾਈਨਜ਼ ਆਈਆਂ ਸਨ ਜਿਸ ਤੇ ਅਕਾਲੀ ਸਰਕਾਰ ਨੇ ਗਾਈਡਲਾਈਨਜ਼ ਦੇ ਮੁਤਾਬਿਕ ਕੰਮ ਨਹੀਂ ਕੀਤਾ।

ਉਹ ਗਾਈਡਲਾਈਨਜ਼ ਲਾਗੂ ਨਹੀਂ ਕੀਤੀਆਂ। ਜੇਕਰ ਸਰਕਾਰ ਅਦਾਲਤਾਂ ਵਿੱਚ ਐਸ.ਸੀ./ਐਸ.ਟੀ. ਐਕਟ ਸਬੰਧੀ ਚੰਗੀ ਤਰ੍ਹਾਂ ਪੱਖ ਪੇਸ਼ ਕਰਦੀ ਤਾਂ ਸ਼ਾਇਦ ਹੋ ਸਕਦਾ ਸੀ ਕਿ ਸਾਲ 2006 ਦਾ ਅਮੈਂਡਮੈਂਟ ਐਕਟ ਰੱਦ ਨਾ ਹੁੰਦਾ। ਅਸੀਂ ਇਹ ਵੀ ਨਹੀਂ ਚਾਹੁੰਦੇ ਕਿ ਸਾਲ 2018 ਵਾਲਾ ਐਕਟ ਵੀ ਰੱਦ ਹੋ ਜਾਵੇ, ਉਹ ਵੀ ਪਾਸ ਹੋਣਾ ਚਾਹੀਦਾ ਹੈ ਕਿਉਂਕਿ ਜਿਹੜੀਆਂ ਸਾਲ 2006 ਵਿੱਚ ਰਿਕੁਆਇਰਮੈਂਟਸ ਦੱਸੀਆਂ ਸਨ, ਉਸ ਮੁਤਾਬਿਕ 20% ਕਲਾਸ 'ਸੀ' ਕਰਮਚਾਰੀਆਂ ਅਤੇ 14% ਕਲਾਸ 'ਬੀ' ਕਰਮਚਾਰੀਆਂ ਨੂੰ ਪ੍ਰੋਮੋਸ਼ਨ ਵਿਚ quota ਮਿਲਿਆ ਹੋਇਆ ਸੀ ਪਰ ਸਰਕਾਰ ਨੇ ਸਾਲ 2006 ਤੋਂ ਲੈ ਕੇ ਹੁਣ ਤੱਕ ਵੱਖਰੇ ਵੱਖਰੇ ਤਰ੍ਹਾਂ ਦੇ ਆਰਡੀਨੈਂਸ ਅਤੇ ਲੈਟਰਜ਼ ਭੇਜ ਕੇ ਜਾਂ ਜਾਰੀ ਕਰਕੇ ਜਿਹੜਾ ਰਿਜ਼ਰਵੇਸ਼ਨ ਦਾ ਕਰਮਚਾਰੀਆਂ ਨੂੰ ਲਾਭ ਮਿਲਣਾ ਸੀ, ਉਹ ਉਸ ਆਰਡੀਨੈਂਸ ਜਾਂ ਲੈਟਰਜ਼ ਕਰਕੇ ਨਹੀਂ ਮਿਲ ਰਿਹਾ। ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦੀ ਹਾਂ ਕਿ ਲਾਸਟ ਸੈਸ਼ਨ ਵਿੱਚ ਵੈਲਫੇਅਰ ਕਮੇਟੀ ਦੀ 43ਵੀਂ ਰਿਪੋਰਟ ਪੇਸ਼ ਕੀਤੀ ਗਈ ਸੀ, ਉਸ ਤੇ ਵੀ ਹਾਲੇ ਤੱਕ ਕੋਈ ਕਾਰਵਾਈ ਨਹੀਂ ਹੋਈ। ਸਰ, ਮੈਂ ਇਹ ਵੀ ਗੁਜਾਰਿਸ਼ ਕਰਦੀ ਹਾਂ ਕਿ ਕੋਈ ਵੀ ਅਧਿਕਾਰੀ ਜੇਕਰ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਨਹੀਂ ਕਰਦਾ ਤਾਂ ਉਸ ਨੂੰ ਸੱਤ ਸਾਲ ਦੀ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਸਰਕਾਰ ਇਹ ਵੀ ਯਕੀਨੀ ਬਣਾਵੇ ਕਿ ਅਗਰ ਕਰਮਚਾਰੀਆਂ ਦੇ ਕਿਸੇ ਕੇਸ ਬਾਰੇ ਹਾਈ ਕੋਰਟ ਵਿਚ ਰਿੱਟ ਪੈਂਦੀ ਹੈ ਤਾਂ ਜੱਜਾਂ ਦਾ ਜਾਂ ਐਡਵੋਕੇਟ ਦਾ ਇਹੋ ਜਿਹਾ ਪੈਨਲ ਬੈਠਣਾ ਚਾਹੀਦਾ ਹੈ ਤਾਂ ਜੋ ਜਿਹੜੇ ਕਰਮਚਾਰੀ ਹਨ, ਉਨ੍ਹਾਂ ਦੇ ਅਧਿਕਾਰਾਂ ਦੀ ਸੁਰੱਖਿਆ ਹੋ ਸਕੇ ਅਤੇ ਉਨ੍ਹਾਂ ਨੂੰ ਰਿਜ਼ਰਵੇਸ਼ਨ ਦੇ ਰਿਗਾਰਡਿੰਗ ਲਾਭ ਮਿਲ ਸਕਣ। ਸਰ, ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਹੁਣ ਪ੍ਰਮੋਸ਼ਨ ਹੋਣ ਜਾ ਰਹੀ ਹੈ, ਮੈਨੂੰ ਪਤਾ ਚੱਲਿਆ ਹੈ ਕਿ ਕਈ ਜ਼ਿਲ੍ਹਿਆਂ ਵਿੱਚ ਜਿਹੜੇ ਡੀ.ਈ.ਓ. ਹਨ, ਉਹ ਅਧਿਕਾਰੀਆਂ ਤੇ ਕਰਮਚਾਰੀਆਂ ਦੀ ਪ੍ਰਮੋਸ਼ਨ ਕਰਨ ਜਾ ਰਹੇ ਹਨ। ਮੈਂ ਚਾਹੁੰਦੀ ਹਾਂ ਕਿ ਉਨ੍ਹਾਂ ਦੀ ਪ੍ਰਮੋਸ਼ਨ ਵੀ ਬੈਕ ਡੇਟ ਤੋਂ ਹੀ ਹੋਣੀ ਚਾਹੀਦੀ ਹੈ। ਮਤਲਬ ਕਿ ਸਾਲ 2006 ਦਾ ਜਿਹੜਾ ਐਕਟ ਹੈ, ਉਸ ਤੋਂ ਹੀ ਹੋਣੀ ਚਾਹੀਦੀ ਹੈ। ਧੰਨਵਾਦ ਜੀ।

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.) :** ਸਪੀਕਰ ਸਾਹਿਬ, ਰਿਜ਼ਰਵੇਸ਼ਨ ਸਬੰਧੀ ਪ੍ਰਮੋਸ਼ਨ ਲਈ ਜਿਹੜਾ ਬਿਲ ਲਿਆਂਦਾ ਗਿਆ ਹੈ, ਅਸੀਂ ਇਸ ਦੀ ਪੂਰਨ ਤੌਰ ਤੇ ਸਪੋਰਟ ਕਰਦੇ ਹਾਂ। ਇਹ ਆਪਣੇ ਆਪ ਵਿਚ ਇੱਕ ਇਤਿਹਾਸਕ ਬਿਲ ਹੈ। ਪਹਿਲਾਂ ਸਾਲ 1972 ਵਿਚ ਰਿਜ਼ਰਵੇਸ਼ਨ ਲਾਗੂ ਹੋਈ ਸੀ। ਉਸ ਸਮੇਂ ਅਕਰੌਸ ਦੀ ਪਾਰਟੀ ਲਾਈਨ ਸਾਰੇ ਐਸ.ਸੀ. ਮੈਂਬਰਜ਼ ਸਾਹਿਬਾਨ ਨੇ ਇਥੇ ਧਰਨਾ ਮਾਰਿਆ ਸੀ, ਫਿਰ ਇਹ ਰਿਜ਼ਰਵੇਸ਼ਨ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੇਲੇ ਲਾਗੂ ਹੋਈ ਸੀ।

[ ਸ਼੍ਰੀ ਸੋਮ ਪ੍ਰਕਾਸ਼ ]

ਐਸ.ਸੀਜ਼. ਲੋਕ ਬਹੁਤ ਲੰਬੇ ਸਮੇਂ ਤੋਂ ਸੰਘਰਸ਼ ਕਰ ਰਹੇ ਹਨ ਕਿ ਪ੍ਰਮੋਸ਼ਨ ਤੇ ਰਿਜ਼ਰਵੇਸ਼ਨ ਲਾਗੂ ਹੋਣੀ ਚਾਹੀਦੀ ਹੈ। ਮੈਂ ਇਸ ਗੱਲ ਲਈ ਪ੍ਰਸੰਸਾ ਕਰਦਾ ਹਾਂ ਕਿ ਇਹ ਇਥੇ ਬਿਲ ਲੈ ਕੇ ਆਏ ਹਨ। (ਥੰਪਿੰਗ) ਇਹ ਆਪਣੇ ਆਪ ਵਿਚ ਇਤਿਹਾਸਕ ਹੈ। ਜਿਹੜਾ ਚੰਗਾ ਕੰਮ ਕੀਤਾ ਹੈ, ਉਸ ਦੀ ਵਧਾਈ ਦੇਣੀ ਚਾਹੀਦੀ ਹੈ ਅਤੇ ਮਾੜੇ ਕੰਮ ਦੀ ਨਿੰਦਿਆ ਕਰਨੀ ਚਾਹੀਦੀ ਹੈ। ਮਾਨਯੋਗ ਮੰਤਰੀ ਜੀ, ਇਸ ਗੱਲ ਦੀ ਤੁਹਾਨੂੰ ਮੁਬਾਰਕਬਾਦ ਹੈ। ਮੈਂ ਸਾਰੇ ਐਸ.ਸੀਜ਼ ਵਲੋਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ। ਪਰ ਇਸ ਵਿਚ ਕੁਝ ਗੱਲਾਂ ਇਸ ਤਰ੍ਹਾਂ ਦੀਆਂ ਹਨ, ਜਿਸ ਤਰ੍ਹਾਂ ਕਿ ਰੂਬੀ ਜੀ ਨੇ ਕਿਹਾ ਹੈ ਕਿ ਇਹ ਸਾਲ 2006 ਤੋਂ ਲਾਗੂ ਹੋਣਾ ਚਾਹੀਦਾ ਹੈ ਕਿਉਂਕਿ ਸਾਲ 2006 ਤੋਂ ਬਾਅਦ ਲਗਾਤਾਰ ਲੈਟਰਜ਼ ਲਿਖੇ ਗਏ, ਜਿਹੜੀ ਉਸ ਸਮੇਂ ਦੀ ਪੰਜਾਬ ਸਰਕਾਰ ਸੀ, ਇਸ ਤਰ੍ਹਾਂ ਦੇ ਲੈਟਰਜ਼ ਲਿਖੇ ਗਏ। ਇਸ ਤਰ੍ਹਾਂ ਦੇ ਆਰਡੀਨੈਂਸ ਜਾਰੀ ਕੀਤੇ ਕਿ ਜਿਹੜਾ ਸਾਲ 2006 ਦਾ ਓਰੀਜੀਨਲ ਐਕਟ ਹੈ, ਉਹ ਅੱਜ ਤੱਕ ਲਾਗੂ ਨਹੀਂ ਹੋਇਆ। ਹੁਣ ਸਾਲ 2018 ਆ ਗਿਆ ਹੈ, ਘੱਟੋ-ਘੱਟ ਇਹ ਐਨਸ਼ਿਓਰ ਕੀਤਾ ਜਾਵੇ ਕਿ ਇਹ ਸਾਲ 2006 ਤੋਂ ਲਾਗੂ ਹੋਣਾ ਚਾਹੀਦਾ ਹੈ। ਜਿਹੜੇ ਹਜ਼ਾਰਾਂ ਹੀ ਮੁਲਾਜ਼ਮ ਰਿਟਾਇਰ ਹੋ ਗਏ ਹਨ, ਉਨ੍ਹਾਂ ਨੂੰ ਪਿਛੇ ਤੋਂ ਬੈਨੀਫਿਟ ਮਿਲਣੇ ਚਾਹੀਦੇ ਹਨ। ਧੰਨਵਾਦ ਜੀ।

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਆਇਆ ਹੈ, ਮੈਂ ਇਸ ਤੇ ਦੋ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਇਕ ਤਾਂ ਜਿਵੇਂ ਰੂਬੀ ਜੀ ਨੇ ਕਿਹਾ ਹੈ। ਜਿਹੜੀ 85ਵੀਂ ਅਮੈਂਡਮੈਂਟ ਹੈ, ਇਹ ਵਾਜਪਾਈ ਸਾਹਿਬ ਦੀ ਸਰਕਾਰ ਵੇਲੇ ਹੋਈ ਸੀ। ਦੂਜਾ, ਹੁਣ ਆਪਾਂ ਰਿਜ਼ਰਵੇਸ਼ਨ ਦੀ ਗੱਲ ਕਰਦੇ ਹਾਂ ਪ੍ਰੰਤੂ ਹੁਣ ਰਿਜ਼ਰਵੇਸ਼ਨ ਕਿੱਥੇ ਹੈ? ਮਾਨਯੋਗ ਮੰਤਰੀ ਜੀ ਆਪਾਂ ਸਰਕਾਰ ਵਿਚ ਹਾਂ। ਸਾਰਾ ਕੁਝ ਪ੍ਰਾਈਵੇਟਾਈਜ਼ ਹੋ ਰਿਹਾ ਹੈ, ਕੰਟਰੈਕਚੂਅਲ ਜੌਬਜ਼ ਆ ਰਹੀਆਂ ਹਨ, ਫਿਰ ਪਲੇਸਮੈਂਟ ਦੇ ਨਾਮ ਤੇ ਸਰਵਿਸਿਜ਼ ਆ ਰਹੀਆਂ ਹਨ। ਇਸ ਚੀਜ਼ ਨੂੰ ਪਹਿਲਾਂ ਬੰਦ ਕਰਵਾਉ, ਕਾਨੂੰਨ ਬਣਾਉਣ ਦਾ ਫਾਇਦਾ ਤਾਂ ਹੋਵੇਗਾ ਜੇਕਰ ਰਿਕਰੂਟਮੈਂਟ ਹੋਵੇਗੀ ਔਰ ਉਸ ਵਿਚੋਂ ਸ਼ਡਿਊਲਡ ਕਾਸਟਸ ਨੂੰ ਹਿੱਸਾ ਮਿਲਣਾ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਕੀ ਤੁਸੀਂ ਇਸ ਦੇ ਵਿਰੋਧ ਵਿਚ ਹੋ?

**ਸ਼੍ਰੀ ਪਵਨ ਕੁਮਾਰ ਟੀਨੂ :** ਨਹੀਂ ਜੀ। ਮੈਂ ਇਸ ਦੇ ਹੱਕ ਵਿਚ ਹਾਂ। ਮੈਂ ਦੱਸ ਰਿਹਾ ਹਾਂ ਜੀ। (ਵਿਘਨ) ਗੱਲ ਤਾਂ ਸੁਣ ਲਵੋ। ਕੀ ਤੁਹਾਨੂੰ ਯਾਦ ਹੈ? (ਵਿਘਨ)(ਸ਼ੋਰ) ਮੇਰੀ ਗੱਲ ਸੁਣੋ...ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਪਿਛਲੀ ਵਾਰ ਵੀ ਜਿਹੜੀ ਪੋਸਟ

ਮੈਟ੍ਰਿਕ ਸਕਾਲਰਸ਼ਿਪ ਸਕੀਮ ਸੀ (ਵਿਘਨ) (ਸ਼ੋਰ) ਮੈਂ ਉਸ ਗੱਲ ਦਾ ਵੀ ਜਵਾਬ ਦੇਵਾਂਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲਣ ਲੱਗ ਪਏ।)

**ਮਾਨਯੋਗ ਸਪੀਕਰ:** ਵੇਰਕਾ ਸਾਹਿਬ, ਬੈਠੋ ਜੀ। ਆਦੀਆ ਜੀ, ਬੈਠੋ, ਤੁਸੀਂ ਵੇਰਕਾ ਜੀ ਤੋਂ ਬਾਅਦ ਬੋਲ ਲੈਣਾ ਜੀ।

**ਸ਼੍ਰੀ ਪਵਨ ਕੁਮਾਰ ਟੀਨੂ :** ਦੇਖੋ ਜੀ, ਸ਼੍ਰੋਮਣੀ ਅਕਾਲੀ ਦਲ ਇਸ ਬਿਲ ਦੇ ਹੱਕ ਵਿੱਚ ਹੈ ਅਤੇ ਅਸੀਂ ਇਸ ਦਾ ਸਮਰਥਨ ਕਰਦੇ ਹਾਂ ਪਰ ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਤੁਸੀਂ ਹਰ ਘਰ ਨੌਕਰੀ ਦੀ ਗੱਲ ਕੀਤੀ ਸੀ (ਵਿਘਨ)(ਸ਼ੋਰ) ਕਮਾਲ ਦੀ ਗੱਲ ਕਰਦੇ ਹੋ। ਮੈਨੂੰ ਆਪਣੀ ਗੱਲ ਤਾਂ ਕਹਿਣ ਦਿਉ। ਜੇ ਤੁਸੀਂ ਰਿਕਰੂਟਮੈਂਟ ਕਰੋਗੇ ਤਾਂ ਹੀ ਰਿਜ਼ਰਵੇਸ਼ਨ ਦਾ ਹਿੱਸਾ ਮਿਲੇਗਾ ਤਾਂ ਹੀ ਪ੍ਰਮੋਸ਼ਨ ਹੋਵੇਗੀ। (ਵਿਘਨ) (ਸ਼ੋਰ)

**ਡਾਕਟਰ ਰਾਜ ਕੁਮਾਰ ਵੇਰਕਾ (ਅੰਮ੍ਰਿਤਸਰ ਪੱਛਮੀ, ਐਸ.ਸੀ.) :** ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਹੱਕ ਵਿੱਚ ਖੜ੍ਹਾ ਹੋਇਆ ਹਾਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਨੂੰ ਇਸ ਗੱਲ ਦੀ ਜਾਣਕਾਰੀ ਵੀ ਹੋਣੀ ਚਾਹੀਦੀ ਹੈ ਕਿ ਇਸ ਬਿਲ ਦੀ ਜ਼ਰੂਰਤ ਕਿਉਂ ਪਈ। ਕਿਉਂਕਿ ਸਾਹਮਣੇ ਬੈਠੇ ਜਿਹੜੇ ਸੱਜਣ ਹਨ, ਮੇਰੇ ਸਾਥੀ ਹਨ, ਇਨ੍ਹਾਂ ਨੂੰ ਸ਼ਾਇਦ ਇਸ ਗੱਲ ਦੀ ਜਾਣਕਾਰੀ ਨਹੀਂ ਕਿ ਇਹ ਅਮੈਂਡਮੈਂਟ ਬਿਲ ਇਸ ਲਈ ਲਿਆਉਣਾ ਪਿਆ ਕਿ ਪਿਛਲੀ ਸਰਕਾਰ ਦੇ ਟਾਈਮ ਵਿੱਚ, ਜਿਹੜੀ ਇਨ੍ਹਾਂ ਦੀ ਗੌਰਮਿੰਟ ਸੀ, ਸਰਕਾਰੀ ਤੌਰ ਤੇ ਹਾਈ ਕੋਰਟ ਦੇ ਅੰਦਰ ਜੱਜ ਸਾਹਿਬ ਨੇ ਜਦੋਂ ਪਿਛਲੀ ਸਰਕਾਰ ਨੂੰ ਪੁੱਛਿਆ ਕਿ ਜਿਹੜੀ 2006 ਵਿਚ ਅਮੈਂਡਮੈਂਟ ਆਈ ਸੀ, ਉਸ ਮੁਤਾਬਿਕ ਜਿਹੜਾ ਡਾਟਾ ਤੁਸੀਂ ਸਰਚ ਕੀਤਾ ਸੀ, ਉਹ ਡਾਟਾ ਹੈ? ਲੇਕਿਨ ਮੈਨੂੰ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਬਾਦਲ ਸਾਹਿਬ ਦੀ ਸਰਕਾਰ ਨੇ ਇਕ ਐਫੀਡੈਵਿਟ ਫਾਈਲ ਕਰ ਦਿੱਤਾ ਕਿ ਇਹ ਡਾਟਾ ਸਾਡੇ ਕੋਲ ਅਵੇਲੇਬਲ ਹੀ ਨਹੀਂ ਸੀ, ਸਾਡਾ ਉਹ ਐਕਟ ਇਸ ਲਈ ਕੈਂਸਲ ਹੋਇਆ। ਇਸੇ ਕਾਰਨ ਸਾਨੂੰ ਅੱਜ ਪ੍ਰੇਸ਼ਾਨੀ ਆਈ ਹੈ। ਅੱਜ ਪੂਰੇ ਦੇਸ਼ ਅੰਦਰ 85ਵੀਂ ਸੋਧ ਲਾਗੂ ਕਰਨ ਵਾਸਤੇ ਪਾਰਲੀਮੈਂਟ ਵਿਚ ਸੰਵਿਧਾਨਕ ਸੋਧਨਾ ਆ ਗਈ ਹੈ। ਸੁਪਰੀਮ ਕੋਰਟ ਨੇ ਵੀ ਆਪਣੇ ਫੈਸਲੇ ਦੇ ਦਿੱਤੇ ਹਨ, ਇਹ ਫੈਸਲਾ ਸਾਡੇ ਰਾਜ ਵਿਚ ਵੀ ਲਾਗੂ ਹੋ ਜਾਂਦਾ ਜੇਕਰ ਪਿਛਲੀ ਸਰਕਾਰ ਨੇ ਇਹ ਐਫੀਡੈਵਿਟ ਨਾ ਫਾਈਲ ਕੀਤਾ ਹੁੰਦਾ। ( ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਦੂਸਰੀ ਗੱਲ ਹੈ ਕਿ ਬਹੁਤ ਸਾਰੇ ਸਾਥੀਆਂ ਨੂੰ ਉਸ ਗੱਲ ਤੇ ਕਲੈਰੀਫਿਕੇਸ਼ਨ ਦੀ ਲੋੜ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ

ਕੁਲਦੀਪ ਸਿੰਘ ਜੰਜੂਆ ਜੱਜਮੈਂਟ ਹੈ, ਜਿਸ ਤੇ ਕਲੈਰੀਫਿਕੇਸ਼ਨ ਨਾ ਹੋਣ ਕਾਰਨ ਸਾਨੂੰ ਪ੍ਰੇਸ਼ਾਨੀ ਆਈ ਸੀ। ਜਿਹੜਾ ਇਨ੍ਹਾਂ ਨੇ 1995 ਦਾ ਜ਼ਿਕਰ ਕੀਤਾ ਹੈ, ਸੁਪਰੀਮ ਕੋਰਟ ਵਿਚ ਜਦੋਂ ਇਹ ਫੈਸਲਾ ਹੋਇਆ ਸੀ, ਉਸ ਖਿਲਾਫ ਪਾਰਲੀਮੈਂਟ ਵਿਚ ਸੰਵਿਧਾਨਕ ਸੋਧਨਾ ਆ ਚੁੱਕੀ ਹੈ। ਦੂਸਰੀ ਗੱਲ ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮਿਤੀ 10.10.2014 ਦਾ ਜਿਹੜਾ ਪ੍ਰਸੋਨਲ ਵਿਭਾਗ ਦਾ ਲੈਟਰ ਸਾਰਿਆਂ ਨੂੰ ਪ੍ਰੇਸ਼ਾਨ ਕਰ ਰਿਹਾ ਸੀ, ਅੱਜ ਉਹ ਲੈਟਰ ਵੀ ਵਿਦਡਰਾਅ ਹੋ ਗਿਆ ਹੈ ਅਤੇ ਪ੍ਰਮੋਸ਼ਨਾਂ ਵਿਚ ਵੀ ਰਿਜ਼ਰਵੇਸ਼ਨ ਲਾਗੂ ਕਰ ਦਿੱਤੀ ਗਈ ਹੈ। ਮੈਨੂੰ ਉਮੀਦ ਹੈ ਕਿ ਇਸ ਨਾਲ ਜਿਹੜੇ ਦਲਿਤ ਵਰਗ ਦੇ ਸ਼ਿਕਵੇ ਸਨ, ਉਹ ਦੂਰ ਹੋ ਗਏ ਹਨ। ਸੋ, ਮੈਂ ਇਸ ਬਿੱਲ ਦੇ ਹੱਕ ਵਿਚ ਹਾਂ ਅਤੇ ਮੈਂ ਸਾਰੀ ਕੈਬਨਿਟ ਅਤੇ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ। (ਥੰਪਿੰਗ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਮਾਣੂਕੇ ਜੀ ਨੂੰ ਬੋਲ ਲੈਣ ਦਿਓ। ਇਥੇ ਸਵਾਲ ਜਵਾਬ ਨਹੀਂ ਹੋਣੇ। ਹਾਂ ਜੀ, ਮਾਣੂਕੇ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਕ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਸਾਨੂੰ ਪਤਾ ਹੈ ਕਿ ਅਸੀਂ ਪ੍ਰਾਈਵੇਟ ਸੈਕਟਰ ਵੱਲ ਵੱਧ ਰਹੇ ਹਾਂ ਤਾਂ ਕਿਉਂ ਨਾ ਆਪਾਂ ਪ੍ਰਾਈਵੇਟ ਸੈਕਟਰ ਵਿਚ ਵੀ ਸਰਕਾਰੀ ਸੈਕਟਰ ਦੀ ਤਰ੍ਹਾਂ ਰਿਜ਼ਰਵੇਸ਼ਨ ਦਾ ਮਾਰਜਨ ਰੱਖੀਏ। ਜਦੋਂ ਵੀ ਸਾਡਾ ਕੋਈ ਕੇਸ ਹਾਇਰ ਕੋਰਟ ਜਾਂ ਸੁਪਰੀਮ ਕੋਰਟ ਵਿਚ ਜਾਂਦਾ ਹੈ ਤਾਂ ਦਲਿਤ ਐਡਵੋਕੇਟ ਨੂੰ ਡੈਜ਼ੀਗਨੇਟ ਕਰਕੇ ਐਲੀਵੇਟ (alleviate) ਕੀਤਾ ਜਾਵੇ ਤਾਂ ਕਿ ਸੁਪਰੀਮ ਕੋਰਟ ਦੇ ਵਿਚ ਜਿੰਨੇ ਵੀ ਰਿਜ਼ਰਵੇਸ਼ਨ ਦੇ ਫੈਸਲੇ ਹਨ, ਉਨ੍ਹਾਂ ਫੈਸਲਿਆਂ ਵਿਚ ਸਾਡਾ ਦਰਦ ਉਹ ਮਹਿਸੂਸ ਕਰ ਸਕਣ। 70 ਸਾਲ ਹੋ ਗਏ ਹਨ, ਸਾਡਾ ਇਕੋ ਹੀ ਦਲਿਤ ਸੀਨੀਅਰ ਐਡਵੋਕੇਟ ਸੁਪਰੀਮ ਕੋਰਟ ਵਿਚ ਜਸਟਿਸ ਬਣਿਆ ਸੀ।ਸੋ, ਕਿਉਂ ਨਾ ਅਸੀਂ ਹਾਊਸ ਵਿਚ ਇਕ ਮਤਾ ਪਾਸ ਕਰੀਏ ਕਿ ਦਲਿਤ ਐਡਵੋਕੇਟ ਨੂੰ ਡੈਜ਼ੀਗਨੇਟ ਕਰਕੇ ਅੱਗੇ ਐਲੀਵੇਟ ਕੀਤਾ ਜਾਵੇ ਤਾਂ ਕਿ ਉਹ ਅੱਗੇ ਪਹੁੰਚ ਸਕਣ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਜੋ ਵੀ ਸੰਵਿਧਾਨ ਮੁਤਾਬਿਕ ਦਲਿਤਾਂ ਨੂੰ ਰਿਜ਼ਰਵੇਸ਼ਨ ਪ੍ਰੋਵਾਈਡ ਕੀਤੀ ਗਈ ਹੈ, ਉਹ ਮਿਲਣੀ ਚਾਹੀਦੀ ਹੈ।ਇਨ੍ਹਾਂ ਨੂੰ ਬਰਾਬਰ ਲਿਆਉਣ ਦੇ ਸਮਾਜਿਕ ਤੌਰ ਤੇ ਵੀ ਉਪਰਾਲੇ ਕੀਤੇ ਗਏ ਹਨ।

ਇਨ੍ਹਾਂ ਨੂੰ ਇਨ੍ਹਾਂ ਦਾ ਬਣਦਾ ਹਿੱਸਾ ਮਿਲਣਾ ਚਾਹੀਦਾ ਹੈ। ਅਸੀਂ ਸਾਰੇ ਇਸ ਗੱਲ ਦੇ ਪੂਰਨ ਤੌਰ ਤੇ ਮੁਦੱਈ ਹਾਂ। ਇਹ ਜਿਹੜਾ ਬਿਲ ਹੈ, ਇਹ ਮੁਲਾਜ਼ਮਾਂ ਨਾਲ ਸਬੰਧਿਤ ਹੈ। ਮੁਲਾਜ਼ਮ ਫਿਰ ਵੀ ਆਮ ਵਰਗ ਨਾਲੋਂ ਬਹੁਤ ਬਿਹਤਰ ਹਨ ਕਿਉਂਕਿ ਉਨ੍ਹਾਂ ਕੋਲ ਆਮਦਨ ਦੇ ਸਾਧਨ ਹਨ ਪਰ ਜਿਹੜੇ ਦਲਿਤਾਂ ਨਾਲ, ਆਮ ਗਰੀਬਾਂ ਨਾਲ ਜਿਹੜਾ ਧੱਕਾ ਹੋ ਰਿਹਾ ਹੈ, ਉਨ੍ਹਾਂ ਬਾਰੇ ਵੀ ਸੋਚੋ। ਮੁਲਾਜ਼ਮ ਤਾਂ ਫਿਰ ਵੀ ਵੈੱਲ ਸੈਟਲਡ ਹਨ, ਉਨ੍ਹਾਂ ਕੋਲ ਨੌਕਰੀਆਂ ਹਨ, ਪੈਨਸ਼ਨਾਂ ਹਨ। ਜਿਹੜਾ ਪਰਸੋਂ ਭਗਤਾ ਭਾਈ ਵਿਚ ਜਸਬੀਰ ਕੌਰ ਅਤੇ ਉਸ ਦੇ ਦੋ ਰਿਸ਼ਤੇਦਾਰ ਨਾਲ ਸਨ, ਉਸ ਦੀ ਗੁੱਤ ਪੁੱਟ ਕੇ ਉਸ ਨੂੰ ਕੁੱਟਿਆ ਗਿਆ, ਮਾਰਿਆ ਗਿਆ।

**ਡਾਕਟਰ ਰਾਜ ਕੁਮਾਰ ਵੇਰਕਾ :** ਖਹਿਰਾ ਸਾਹਿਬ, ਤੁਸੀਂ ਬਿਲ ਦੇ ਹੱਕ ਵਿਚ ਹੋ ਜਾਂ ਵਿਰੋਧ ਵਿਚ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਹੱਕ ਵਿਚ ਹਾਂ, ਮੈਨੂੰ ਗੱਲ ਤਾਂ ਕਰ ਲੈਣ ਦਿਓ। ਜਦੋਂ ਤੁਸੀਂ ਕਮਿਸ਼ਨ ਦੇ ਵਾਈਸ ਚੇਅਰਮੈਨ ਸੀ ਤਾਂ ਤੁਸੀਂ ਵੀ ਉਥੇ ਜਾਂਦੇ ਸੀ।

**ਡਾਕਟਰ ਰਾਜ ਕੁਮਾਰ ਵੇਰਕਾ :** ਖਹਿਰਾ ਸਾਹਿਬ, ਤੁਸੀਂ ਇਹ ਦੱਸੋ ਕਿ ਬਿਲ ਦੇ ਹੱਕ ਵਿਚ ਹੋ ਜਾਂ ਨਹੀਂ? ਬਾਕੀ ਗੱਲਾਂ ਬਾਅਦ ਵਿਚ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਬਿਲ ਦੇ ਹੱਕ ਵਿਚ ਹਾਂ ਜੀ, ਬਾਅਦ ਵਿਚ ਦੱਸੋ ਕਿਸ ਨੇ ਟਾਈਮ ਦੇਣਾ ਹੈ। ਸਪੀਕਰ ਸਾਹਿਬ, ਉਹ ਜਿਹੜਾ ਇੰਸੀਡੈਂਟ ਆਇਆ, ਉਸ ਨੇ ਲੋਕਾਂ ਦੇ ਹਿਰਦੇ ਵਲੂੰਧਰ ਦਿੱਤੇ। ਬਾਅਦ ਵਿੱਚ ਪੁਲਿਸ ਨੇ ਜਾ ਕੇ ਜਿਹੜੇ ਦੋ ਬੰਦਿਆਂ ਦੀਆਂ ਉਂਗਲਾਂ ਭੰਨੀਆਂ ਹਨ, ਤੋੜੀਆਂ ਹਨ, ਇਹ ਸਾਰਾ ਕੁਝ ਮੈਡੀਕਲ ਰਿਪੋਰਟ ਵਿੱਚ ਹੈ। Now the question is that ਕਿ ਉਸ ਨੂੰ ਲਾਈਨ ਹਾਜ਼ਰ ਕਰ ਦਿੱਤਾ ਹੈ, ਜਿਹੜੇ ਪੁਲਿਸ ਅਫਸਰ ਦਲਿਤਾਂ ਦੇ ਉਪਰ ਇਸ ਤਰ੍ਹਾਂ ਦੇ oppressive measures use ਕਰ ਰਹੇ ਹਨ, ਕੀ ਉਨ੍ਹਾਂ ਤੇ ਐਫ.ਆਈ.ਆਰ ਦਰਜ ਨਹੀਂ ਹੋਣੀ ਚਾਹੀਦੀ ਹੈ? ਉਨ੍ਹਾਂ ਦੀ ਗ੍ਰਿਫਤਾਰੀ ਹੋਣੀ ਚਾਹੀਦੀ ਹੈ। ਬਲਕਿ ਉਨ੍ਹਾਂ ਦੇ ਖਿਲਾਫ ਇਹ ਜਿਹੜਾ ਐਸ.ਸੀ.ਐਕਟ, ਜਿਸ ਐਕਟ ਦੇ ਖਾਤਰ ਹੁਣ ਆਪਾਂ ਅਮੈਂਡਮੈਂਟ ਕਰ ਰਹੇ ਹਾਂ, ਇਹ ਉਨ੍ਹਾਂ ਤੇ ਲੱਗਣਾ ਚਾਹੀਦਾ ਹੈ ਤਾਂ ਕਿ ਅਗਾਂਹ ਨੂੰ exemplary punishment ਮਿਲੇ ਅਤੇ ਮੁੜ ਕੇ ਕੋਈ ਦਲਿਤ ਦੇ ਖਿਲਾਫ, ਕਿਸੇ ਦੇ ਨਾਲ ਅਤਿਆਚਾਰ ਨਾ ਕਰੇ। ਸਪੀਕਰ ਸਾਹਿਬ, ਅੱਗੇ ਵਾਸਤੇ ਇਸ ਗੱਲ ਨੂੰ ਐਨਸ਼ਿਓਰ ਕਰੋ ।

**Mr. Speaker:** Thank you.

(ਇਸ ਸਮੇਂ ਟਰੇਜ਼ਰੀ ਅਤੇ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਬੋਲਣ ਲਈ ਸਮੇਂ ਦੀ ਇਜਾਜ਼ਤ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਬੋਲ ਲਏ, ਬੋਲ ਲਏ, ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਬੋਲ ਲਏ ਹਨ। ਚੰਨੀ ਜੀ ਨੂੰ ਬੋਲਣ ਦਿਓ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮਾਨਯੋਗ ਸਪੀਕਰ ਸਾਹਿਬ, ਅੱਜ ਇੱਕ ਬਹੁਤ ਹੀ ਵੱਡਾ ਇਤਿਹਾਸਕ ਬਿਲ ਇੱਥੇ ਪੇਸ਼ ਹੋਇਆ ਹੈ। ਇਹ ਕੋਈ ਇਕੱਲੇ ਦਲਿਤ ਵਰਗ ਦੀ ਗੱਲ ਨਹੀਂ ਹੈ। ਇਹ ਸਾਰੇ ਹੀ ਸਾਡੇ ਜਿੰਨੇ ਮੈਂਬਰ ਬੈਠੇ ਹਨ, ਇਸ ਬਿਲ ਦੀ ਸਾਰੇ ਤਾਰੀਫ ਹੀ ਕਰ ਰਹੇ ਹਨ। ਇਹ ਸਾਰਿਆਂ ਦੀ ਹੀ ਸੋਚ ਹੈ ਕਿ ਦਲਿਤ ਵਰਗ ਨੂੰ ਉਚਾ ਚੁੱਕਿਆ ਜਾਵੇ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ।

> "ਜਿਨ ਕੀ ਜਾਤ ਔਰ ਕੁਲ ਮਾਹੀ,
> ਸਰਦਾਰੀ ਨਹਿ ਭਈ ਕਦਾਈਂ ।।
> ਇਨ ਹੀ ਕੋ ਸ੍ਰਦਾਰ ਬਨਾਵੋਂ
> ਤਬੈ ਗੁਬਿੰਦ ਸਿੰਘ ਨਾਮ ਧਰਾਵੋਂ।।"

ਇਹ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਹੈ ਜਿਹੜੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆਵਾਂ ਤੇ ਚੱਲ ਕੇ ਅੱਜ ਦਲਿਤ ਵਰਗ ਦੀ ਬਾਂਹ ਫੜ੍ਹ ਕੇ ਉਪਰ ਖਿੱਚ ਰਹੇ ਹਨ। ਜਿਵੇਂ ਕਈ ਵਾਰ ਵਿਆਹ ਹੁੰਦਾ ਹੈ ਤੇ ਰਾਗੀ ਕੋਈ ਇਹੋ ਜਿਹਾ ਬੁਲਾ ਲੈਂਦੇ ਹਨ ਕਿ ਉਹ ਭੋਗ ਦੇ ਸਲੋਕ ਪੜ੍ਹਨ ਲੱਗ ਜਾਂਦਾ ਹੈ। ਮੈਂ ਖਹਿਰਾ ਸਾਹਿਬ ਦੀ ਨਿੰਦਿਆ ਨਹੀਂ ਕਰਦਾ ਹਾਂ। ਚੰਗੀ ਗੱਲ ਹੋ ਰਹੀ ਹੈ ਕਿ ਅਸੀਂ ਚੰਗਾ ਬਿਲ ਪਾਸ ਕਰ ਰਹੇ ਹਾਂ, ਸਾਰੇ ਜਣੇ ਇਹ ਬਿਲ ਪਾਸ ਕਰਨਾ ਚਾਹੁੰਦੇ ਹਨ। ਇਹ ਕੋਈ ਹੋਰ ਹੀ ਗੱਲਾਂ ਲੈ ਕੇ ਆਪਣਾ ਰੌਲਾ ਪਾ ਲੈਂਦੇ ਹਨ। ਤੁਸੀਂ ਗੱਲ ਦਲਿਤ ਵਰਗ ਦੇ ਇਸ ਬਿਲ ਤੇ ਕਰੋ। ਖਹਿਰਾ ਸਾਹਿਬ, ਦਲਿਤ ਵਰਗ ਦੇ ਬਹੁਤ ਮਸਲੇ ਹਨ। ਦਲਿਤ ਵਰਗ ਨੂੰ ਨਚੋੜਿਆ ਹੋਇਆ ਹੈ। ਪਿਛਲੀ ਸਰਕਾਰ ਨੇ ਬੜੇ ਬੁਰੇ ਤਰੀਕੇ ਦੇ ਨਾਲ ਦਲਿਤ ਵਰਗ ਨੂੰ ਨਚੋੜਿਆ ਹੈ। ਇਹੀ ਫਾਈਲ ਪਿਛਲੇ ਮਾਨਯੋਗ ਮੁੱਖ ਮੰਤਰੀ ਜੀ ਦੇ ਟੇਬਲ ਤੇ 10 ਸਾਲ ਰੁਲਦੀ ਰਹੀ ਹੈ। ਉਨ੍ਹਾਂ ਨੇ ਹਾਈ ਕੋਰਟ ਵਿੱਚ ਸਹੀ ਪੱਖ ਹੀ ਨਹੀਂ ਪੇਸ਼ ਕੀਤੇ । ਦਲਿਤ ਵਰਗ ਦਾ ਕੇਸ ਸਹੀ ਤਰੀਕੇ ਨਾਲ ਨਹੀਂ ਲੜਿਆ। ਇਸੇ ਤਰ੍ਹਾਂ ਮੋਦੀ ਜੀ ਦੀ ਸਰਕਾਰ ਨੇ ਦਲਿਤ ਵਰਗ ਦੇ ਖਿਲਾਫ ਬਿਲ ਲੈ ਕੇ ਆਉਂਦਾ। ਪਹਿਲਾਂ ਹੀ ਸਹੀ ਤਰੀਕੇ ਦੇ ਨਾਲ ਸੁਪਰੀਮ ਕੋਰਟ ਵਿੱਚ ਪੇਸ਼ ਨਹੀਂ ਕੀਤਾ। ਮੈਂ ਉਨ੍ਹਾਂ ਗੱਲਾਂ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਅੱਜ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਦਾ, ਆਪਣੇ ਕੈਬਨਿਟ ਦੇ ਸਾਥੀਆਂ ਦਾ, ਐਮ.ਐਲ.ਏ ਸਾਹਿਬਾਨ ਦਾ ਅਤੇ ਕਾਂਗਰਸ ਪਾਰਟੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਦਲਿਤ ਵਰਗ ਦੀ ਬਾਂਹ ਫੜ੍ਹ ਕੇ ਇਹ ਇੱਕ ਬਹੁਤ ਹੀ ਮਿਸਾਲ ਵਾਲਾ ਬਿਲ ਲਿਆਂਦਾ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਉਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

-----

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਸਾਧੂ ਸਿੰਘ ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ (ਸੇਵਾਵਾਂ ਵਿੱਚ ਰਾਖਵਾਂਕਰਨ) ਸੋਧਨਾ ਬਿਲ, 2018 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

## 3. THE PUNJAB MUNICIPAL INFRASTRUCTURE DEVELOPMENT FUND (AMENDMENT) BILL, 2018

**ਮਾਨਯੋਗ ਸਪੀਕਰ :** ਸਥਾਨਕ ਸਰਕਾਰ ਮੰਤਰੀ ਜੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਪ੍ਰੋਫੈਸਰ ਬਲਜਿੰਦਰ ਕੌਰ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਬਿਲ ਦੀ ਕਾਪੀ ਪੰਜਾਬੀ ਵਿੱਚ ਦਿਵਾ ਦਿਉ। ਹਰ ਵਾਰੀ ਟੋਕਣਾ ਪੈਂਦਾ ਹੈ। ਜਿਹੜੀਆਂ ਇਹ ਕਾਪੀਆਂ ਟੇਬਲ ਤੇ ਆਉਂਦੀਆਂ ਹਨ, ਪੰਜਾਬੀ ਵਿੱਚ ਤਾਂ ਪ੍ਰੋਵਾਈਡ ਕਰਵਾ ਦਿਉ।

**ਮਾਨਯੋਗ ਸਪੀਕਰ :** ਕੀ ਪੰਜਾਬੀ ਵਿੱਚ ਬਿਲ ਦੀ ਕਾਪੀ ਮਿਲੀ ਨਹੀਂ? ਪਾਰਲੀਮਾਨੀ ਅਫੇਅਰਜ਼ ਮੰਤਰੀ ਸਾਹਿਬ, ਇਹ ਤਾਂ ਪੰਜਾਬੀ ਵਿੱਚ ਦਿਵਾਇਆ ਕਰੋ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਐਸ਼ਿਓਰ ਕਰਦਾ ਹਾਂ ਕਿ ਪੰਜਾਬੀ ਵਿੱਚ ਦਿਵਾਇਆ ਕਰਾਂਗੇ।

**ਮਾਨਯੋਗ ਸਪੀਕਰ :** ਠੀਕ ਹੈ, ਅਸੀਂ ਉਨ੍ਹਾਂ ਦੇ ਧਿਆਨ ਵਿੱਚ ਲਿਆ ਦਿੱਤਾ ਹੈ, ਉਨ੍ਹਾਂ ਨੇ ਐਸ਼ਿਓਰ ਕਰ ਦਿੱਤਾ ਹੈ। ਹਾਂ ਜੀ, ਪ੍ਰੋਫੈਸਰ ਬਲਜਿੰਦਰ ਕੌਰ ਜੀ।

**ਪ੍ਰੋਫੈਸਰ ਬਲਜਿੰਦਰ ਕੌਰ (ਤਲਵੰਡੀ ਸਾਬੋ) :** ਧੰਨਵਾਦ ਸਪੀਕਰ ਸਾਹਿਬ। ਪਹਿਲਾਂ ਤਾਂ ਸਾਰੇ ਹਾਊਸ ਨੂੰ ਤੁਹਾਡੇ ਜ਼ਰੀਏ ਮੇਰੀ ਰਿਕੁਐਸਟ ਹੈ ਕਿ ਜਿੰਨੇ ਵੀ ਬਿਲ ਅਸੀਂ ਹਾਊਸ ਵਿੱਚ ਪਾਸ ਕਰਦੇ ਹਾਂ ਉਨ੍ਹਾਂ ਦੀ ਕਾਪੀ ਸਾਨੂੰ ਕਮ ਸੇ ਕਮ 15 ਦਿਨ ਪਹਿਲਾਂ ਮਿਲ ਜਾਵੇ ਤਾਂ ਜੋ ਅਸੀਂ ਉਨ੍ਹਾਂ ਨੂੰ ਪ੍ਰਾਪਰ ਤਰੀਕੇ ਨਾਲ ਪੜ੍ਹ ਸਕੀਏ ਅਤੇ ਪ੍ਰਾਪਰ ਕਿਸੇ ਕਨਕਲੂਜ਼ਨ ਤੇ ਪਹੁੰਚ ਸਕੀਏ। ਸੋ, 15 ਮਿੰਟ ਪਹਿਲਾਂ ਬਿਲ ਟੇਬਲ ਤੇ ਆਉਣੇ, ਮੈਨੂੰ ਲੱਗਦਾ ਹੈ ਕਿ ਇਹ ਗੱਲ ਜਚਦੀ ਨਹੀਂ ਹੈ। ਹੋ ਸਕਦਾ ਹੈ ਕਿ ਮੈਂਬਰ ਸਾਹਿਬਾਨ ਵਿੱਚੋਂ ਪੜ੍ਹ ਲੈਂਦੇ ਹੋਣ ਪਰ ਮੈਨੂੰ ਨਹੀਂ ਲੱਗਦਾ ਕਿ ਅਸੀਂ ਕਿਸੇ ਵੀ ਪ੍ਰਾਪਰ ਸਿੱਟੇ ਤੇ ਪਹੁੰਚ ਸਕਦੇ ਹਾਂ।

ਸੋ, ਮੈਂ ਗੱਲ ਕਰ ਰਹੀ ਸੀ ਕਿ The Punjab Municipal Infrastructure Development Fund (Amendment) Bill, 2018 ਵਿੱਚ ਇੱਕ ਅਮੈਂਡਮੈਂਟ ਲਿਆਂਦੀ ਹੈ। ਸਰਕਾਰ ਨੇ ਇਸ ਗੱਲ ਦੀ ਪ੍ਰੋਵੀਜ਼ਨ ਦਿੱਤੀ ਹੈ ਕਿ ਗਰਾਂਟ ਇਨ ਏਡ ਦਿੱਤੀ ਜਾਵੇਗੀ ਪਰ ਕਿਤੇ ਵੀ ਇਸ ਦਾ ਮੈਨਸ਼ਨ ਨਹੀਂ ਹੈ ਕਿ ਜਿਹੜੀ ਗਰਾਂਟ ਦਿੱਤੀ ਜਾਵੇਗੀ, ਜਿਹੜਾ ਫੰਡ ਦਿੱਤਾ ਜਾਵੇਗਾ, ਉਹ ਕਿੱਥੇ ਲੱਗਣਾ ਹੈ, ਉਸ ਦੀ ਯੂਟੀਲਾਈਜ਼ੇਸ਼ਨ ਕਿੱਥੇ ਹੋਣੀ ਹੈ?

ਸੈਕਿੰਡ ਇਹ ਕਿਹਾ ਗਿਆ ਕਿ ਹੁਡਕੋ ਤੋਂ ਲੋਨ ਲੈ ਕੇ ਉਸ ਨੂੰ ਉਸ ਦੇ ਇੰਟਰਸਟ ਤੇ ਰੀਪੇਅ ਕੀਤਾ ਜਾਵੇਗਾ। ਮੈਂ ਚਾਹੁੰਦੀ ਹਾਂ ਕਿ ਮੰਤਰੀ ਸਾਹਿਬ ਇਸ ਗੱਲ ਨੂੰ ਡਿਟੇਲ ਕਰਨ ਕਿ ਜਿਹੜਾ ਲੋਨ ਲਿਆ ਜਾਵੇਗਾ ਉਹ ਕਿਨ੍ਹਾਂ ਸ਼ਰਤਾਂ ਤੇ ਲਿਆ ਜਾਵੇਗਾ ਅਤੇ ਉਸ ਨੂੰ ਰੀਪੇਅ ਕਰਨ ਦਾ ਕੀ ਕ੍ਰਾਈਟੇਰੀਆ ਰਹੇਗਾ? ਕਿਉਂਕਿ ਜਦੋਂ ਲੋਨ ਦੀ ਗੱਲ ਆਉਂਦੀ ਹੈ ਤਾਂ ਮੈਨੂੰ ਪਿਛਲੀ ਸਰਕਾਰ ਦੀ ਯਾਦ ਆ ਜਾਂਦੀ ਹੈ ਕਿਉਂਕਿ

[ ਪ੍ਰੋਫੈਸਰ ਬਲਜਿੰਦਰ ਕੌਰ ]

ਉਨ੍ਹਾਂ ਨੇ ਵੀ ਬਹੁਤ ਸਾਰੇ ਲੋਨ ਲਏ ਸੀ ਅਤੇ ਲੋਨ ਦੇ ਚੱਕਰਾਂ ਵਿੱਚ ਹੀ ਪੰਜਾਬ ਨੂੰ ਇੱਕ ਸ਼ਿਖਰ ਤੇ ਪਹੁੰਚਾ ਦਿੱਤਾ ਸੀ। ਪੰਜਾਬ ਦੀ ਲੋਨ ਦੇ ਚੱਕਰਾਂ ਵਿੱਚ ਬਹੁਤ ਡਿਵੈਲਪਮੈਂਟ ਦਿਖਾ ਦਿੱਤੀ ਸੀ। ਅਸਲੀਅਤ ਕੀ ਸੀ ਕਿ ਸਾਡਾ ਪੂਰੇ ਦਾ ਪੂਰਾ ਪੰਜਾਬ ਉਨ੍ਹਾਂ ਨੇ ਵੇਚ ਕੇ ਰੱਖ ਦਿੱਤਾ ਸੀ। ਸਾਨੂੰ ਇਸ ਵੇਲੇ ਉਨ੍ਹਾਂ ਨੇ ਪੂਰੀ ਤਰ੍ਹਾਂ ਖੁੰਦਲ ਕਰਕੇ ਰੱਖ ਦਿੱਤਾ ਹੈ। ਸੋ, ਇਸ ਕਰਕੇ ਲੋਨ ਦੇ ਚੱਕਰਾਂ ਤੋਂ ਬਹੁਤ ਡਰ ਲੱਗਦਾ ਹੈ।

ਅੱਗੇ ਜੇ ਅੱਜ ਅਸੀਂ ਪੂਰੇ ਪੰਜਾਬ ਦੇ ਹਾਲਾਤਾਂ ਦੀ ਗੱਲ ਕਰੀਏ, ਜੇ ਸ਼ਹਿਰਾਂ ਦੀ ਗੱਲ ਕਰੀਏ ਤਾਂ ਸ਼ਹਿਰਾਂ ਵਿੱਚ ਮਿਉਂਸਿਪੈਲਟੀਜ਼ ਦੇ ਰਾਹੀਂ ਜਿੰਨੇ ਵੀ ਫੰਡਜ਼ ਲੱਗਦੇ ਹਨ ਤਾਂ ਮੇਰਾ ਖਿਆਲ ਹੈ ਕਿ ਉਹ ਬਿਨਾਂ ਕਿਸੇ ਪਲਾਨਿੰਗ ਤੋਂ ਲੱਗਦੇ ਹਨ, ਉਨ੍ਹਾਂ ਦੀ ਕੋਈ ਵੀ ਪ੍ਰਾਪਰ ਪਲਾਨਿੰਗ ਨਹੀਂ ਹੁੰਦੀ। ਕਿਸੇ ਨੂੰ ਨਹੀਂ ਪਤਾ ਹੁੰਦਾ ਕਿ ਇਹ ਫੰਡਜ਼ ਕਿੱਥੇ ਲੱਗਣੇ ਚਾਹੀਦੇ ਹਨ, ਕਿੱਥੇ ਉਨ੍ਹਾਂ ਦੀ ਯੂਟੇਲਾਈਜ਼ੇਸ਼ਨ ਹੋਣੀ ਚਾਹੀਦੀ ਹੈ ਅਤੇ ਕਿੱਥੇ ਉਹ ਲੱਗ ਜਾਂਦੇ ਹਨ। ਮੈਨੂੰ ਪਤਾ ਹੈ ਕਿ ਪਿਛਲੇ ਦਿਨਾਂ ਵਿੱਚ ਜਦੋਂ ਬਹੁਤ ਮੀਂਹ ਪਏ ਤਾਂ ਉਸ ਮੀਂਹ ਦੇ ਕਾਰਨ ਪੰਜਾਬ ਦੀਆਂ ਸੜਕਾਂ ਟੁੱਟ ਗਈਆਂ ਸਨ, ਪਾਣੀ ਨਾਲ ਭਰ ਗਈਆਂ ਸਨ ।ਪੰਜਾਬ ਦੇ ਸ਼ਹਿਰਾਂ ਦੇ ਇਹ ਹਾਲਾਤ ਸਨ ਕਿ ਤਕਰੀਬਨ ਸਾਰੇ ਦੇ ਸਾਰੇ ਸ਼ਹਿਰਾਂ ਦੇ ਸੀਵਰੇਜ ਬਲਾਕ ਹੋ ਗਏ ਸਨ।

ਅਗਲੀ ਗੱਲ ਹੈ ਕਿ ਮੈਂ ਇਸ ਬਿਲ ਦੇ ਜ਼ਰੀਏ ਮੰਤਰੀ ਸਾਹਿਬ ਨੂੰ ਇੱਕ ਗੱਲ ਹੋਰ ਕਹਾਂਗੀ ਕਿ ਉਹ ਐਸ਼ਿਓਰ ਕਰਨ ਕਿ ਜਦੋਂ ਇਹ ਸਾਰੇ ਫੰਡਜ਼ ਯੂਟੇਲਾਈਜ਼ ਹੋਣਗੇ, ਜਦੋਂ ਤੁਸੀਂ ਯੂਟੇਲਾਈਜ਼ ਕਰੋਗੇ, ਕੀ ਉਸ ਵਿੱਚ ਜਿਹੜੇ ਪਬਲਿਕ ਦੇ ਨੁਮਾਇੰਦੇ ਹਨ, ਉਨ੍ਹਾਂ ਨੂੰ ਹਾਜ਼ਰ ਕਰੋਗੇ ਜਾਂ ਫਿਰ ਹਰ ਵਾਰ ਦੀ ਤਰ੍ਹਾਂ ਉਨ੍ਹਾਂ ਦੀ ਗੈਰਹਾਜ਼ਰੀ ਹੀ ਰਹੇਗੀ, ਮੈਂ ਚਾਹੁੰਦੀ ਹਾਂ ਕਿ ਇਹ ਜ਼ਰੂਰ ਐਸ਼ਿਓਰ ਕਰਨ। ਧੰਨਵਾਦ।

**ਮਾਨਯੋਗ ਸਪੀਕਰ :** ਹੋਰ ਕਿਸੇ ਨੇ ਬੋਲਣਾ ਹੈ? ਹਾਂ ਜੀ, ਢੀਂਡਸਾ ਸਾਹਿਬ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ, ਇਸ ਦੀਆਂ ਦੋ ਤਿੰਨ ਚੀਜ਼ਾਂ ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਤਾਂ ਇਸ ਦੇ ਸੈਕਸ਼ਨ 2, ਕਲਾਜ਼ (1) ਅਤੇ ਸਬ ਕਲਾਜ਼ ਸੀ.ਸੀ. ਬਾਰੇ ਹੈ। ਇਸ ਵਿੱਚ ਲਿਖਿਆ ਹੈ ਕਿ : S.2(1)(CC): "grant-in-aid" means grant-in-aid provided from the consolidated Fund of the state as compensatory payment under the state Budget till the financial year 2037-38". ਪੰਜਾਬ ਸਰਕਾਰ Municipal Infrastructure Development Fund ਤੋਂ ਕਿਸ ਚੀਜ਼ ਲਈ compensate ਕਰ ਰਹੀ ਹੈ? ਇਸ ਬਾਰੇ ਵੇਰਵਾ ਮਾਨਯੋਗ ਮੰਤਰੀ ਸਾਹਿਬ ਸਾਨੂੰ ਦੱਸ ਦੇਣ। ਦੂਜਾ, ਸਪੀਕਰ ਸਾਹਿਬ, ਅਸਲ ਵਿੱਚ ਗੱਲ ਇਹ

ਹੈ ਕਿ ਸਰਕਾਰ FRBM Act ਨੂੰ ਬਾਈਪਾਸ ਕਰਨਾ ਚਾਹੁੰਦੀ ਹੈ, ਇਹ ਬਜਟ ਵਿੱਚ ਪੈਸਾ borrow ਕਰਕੇ ਨਹੀਂ ਦੇ ਸਕਦੀ ਕਿਉਂਕਿ ਆਲਰੇਡੀ ਜਿੰਨਾ ਪੈਸਾ ਸਰਕਾਰ borrow ਕਰ ਸਕਦੀ ਹੈ ਉਸ ਦੀ ਇਹ ਲਿਮਿਟ Exhaust ਕਰ ਰਹੇ ਹਨ। ਉਸ ਤੋਂ ਵੱਧ ਲੈ ਕੇ ਦੇਣ ਦੀ ਸਮਰੱਥਾ ਨਹੀਂ ਹੈ। ਸੋ, ਉਨ੍ਹਾਂ ਨੇ ਇਹ ਇੱਕ ਰਾਹ ਲੱਭ ਲਿਆ ਹੈ ਕਿ ਅਸੀਂ Grant in Aid ਦਿਖਾ ਦਿੰਦੇ ਹਾਂ ਕਿਉਕਿ ਜਦੋਂ ਇਹ ਇਸ ਵਾਸਤੇ ਲੋਨ ਲੈਣ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਤੁਹਾਡੇ ਕੋਲ ਪੈਸੇ ਕਿੱਥੇ ਹਨ, ਤੁਸੀਂ ਰਿਪੇਅ ਕਿਵੇਂ ਕਰੋਗੇ ਤੇ PMIDC ਕੋਲ ਵੀ ਲੋਨ ਰਿਪੇਅ ਕਰਨ ਦੇ ਸੋਰਸਿਜ਼ ਨਹੀਂ ਹਨ, ਜੇ PMIDC ਕੋਲ ਸੋਰਸਿਜ਼ ਹਨ ਤਾਂ ਉਹ sufficient ਨਹੀਂ ਹਨ, ਜਿੰਨਾ ਲੋਨ ਇਹ ਲੈਣਾ ਚਾਹੁੰਦੇ ਹਨ। ਸੋ ਇਨ੍ਹਾਂ ਨੇ ਸੋਚਿਆ ਕਿ ਆਪਾਂ ਪਾਸ ਕਰਵਾ ਕੇ ਦਿਖਾ ਦਿੰਦੇ ਹਾਂ ਕਿ ਸਾਨੂੰ ਸਰਕਾਰ 2037 ਤੱਕ Grant in Aid ਦੇਵੇਗੀ। Grant in Aid ਦੋ ਸਾਲ ਜਾਂ ਤਿੰਨ ਸਾਲ ਦੀ ਤਾਂ ਆਪਾਂ ਸਮਝਦੇ ਹਾਂ ਕਿ ਚਲੋ ਸਰਕਾਰ ਨੇ ਫੈਸਲਾ ਕੀਤਾ ਹੈ ਤੇ ਉਹ ਦੇ ਸਕਦੀ ਹੈ ਪਰ ਇਹ ਭਵਿੱਖ ਵਾਲੀਆਂ ਸਰਕਾਰਾਂ ਦਾ ਫੈਸਲਾ ਕਿਵੇਂ ਕਰ ਸਕਦੀ ਹੈ ਕਿ ਉਹ ਵੀ Grant in Aid ਦੀ ਪਾਲਿਸੀ ਜਾਰੀ ਰੱਖਣਗੇ। (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲੋਂ ਵਿਘਨ) ਤੁਸੀਂ ਗੱਲ ਤਾਂ ਸੁਣ ਲਓ। ਮੇਰੀ ਗੱਲ ਸੁਣੋ। ਤੁਸੀਂ ਆਪਣੇ ਸੋਰਸਿਜ਼ ਵਿੱਚੋਂ borrow ਕਰੋ ਜੇ PMIDC 2037-38 ਤੱਕ borrow ਕਰੇ ਤੇ Grant in Aid ਲੈ ਕੇ borrow ਕਰੇ, ਇਹ ਕਿਵੇਂ ਜਾਇਜ਼ ਹੈ? ਕਿਉਂਕਿ ਨਾ ਤਾਂ ਇਹ ਇਸ ਦੇ ਰਾਹੀਂ extra ਬਜਟ Borrow ਕਰ ਸਕਦੇ ਹਨ ਤੇ ਨਾ ਹੀ PMIDC ਕੋਲ ਇੰਨੇ ਸੋਰਸਿਜ਼ ਹਨ। ਸੋ, ਇਨ੍ਹਾਂ ਨੇ ਰਾਹ ਲੱਭ ਲਿਆ ਕਿ ਅਸੀਂ Grant in Aid ਰਾਹੀਂ ਪੈਸੇ ਲਵਾਂਗੇ ਤੇ ਫਿਰ ਦੇਖਿਆ ਜਾਵੇਗਾ, ਫਿਰ ਕਿਸ ਨੇ ਪੁੱਛਣਾ ਹੈ। ਸੋ, ਸਪੀਕਰ ਸਾਹਿਬ, ਇਹ ਕੰਪਲੀਟਲੀ ** ** through the back door ਪੈਸੇ ਰੇਜ਼ ਕਰਨ ਦੀ ਕੋਸ਼ਿਸ਼ ਹੈ, ਹੋਰ ਇਸ ਤੋਂ ਵੱਧ ਕੁਝ ਨਹੀਂ ਹੈ। ਇਹ consolidated fund ਦਾ ਜਿਹੜਾ ਬਜਟ ਹਰ ਸਾਲ ਬਣਨਾ ਹੈ, ਉਸ ਦੇ ਰਿਸੋਰਸਿਜ਼ ਨੂੰ 2037-38 ਤੱਕ ਕਿਵੇਂ ਇਹ pledge ਕਰ ਸਕਦੇ ਹਨ? ਆਮ borrowing ਕੀ ਹੈ ਕਿ ਜੇ ਇਨ੍ਹਾਂ ਨੇ ਲੈਣਾ ਹੈ ਤਾਂ ਇਹ PMIDC ਦੇ ਰਿਸੋਰਸਿਜ਼ ਰੇਜ਼ ਕਰ ਲੈਣ। PMIDC ਦਾ ਕੋਈ ਅਰਬਨ ਟੈਕਸ ਲਾਉਣਾ ਚਾਹੁੰਦੇ ਹਨ ਜਾਂ ਕੁਝ ਹੋਰ ਕਰਨਾ ਚਾਹੁੰਦੇ ਹਨ ਤਾਂ ਆਪਣੇ ਰਿਸੋਰਸਿਜ਼ ਰੇਜ਼ ਕਰ ਲੈਣ ਅਤੇ PMIDC ਪੇਅ ਕਰੇ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਬੈਠੇ-ਬੈਠੇ) :** ਕੀ ਤੁਸੀਂ ਤਿਆਰ ਹੋ?

** **Expunged as ordered by the Chair.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਉਹ ਤਾਂ ਤੁਸੀਂ ਲਾਉਣੇ ਹਨ। ਪਹਿਲਾਂ ਕਿਹੜਾ ਤੁਸੀਂ ਸਾਨੂੰ ਪੁੱਛ ਕੇ ਲਾਉਂਦੇ ਹੋ। ਪਹਿਲਾਂ ਕਿਹੜਾ ਟੈਕਸ ਸਾਨੂੰ ਪੁੱਛ ਕੇ ਲਗਾਏ ਹਨ। ਸਪੀਕਰ ਸਾਹਿਬ, ਮੇਰਾ ਤਾਂ ਸਿਰਫ ਇਹ ਕਹਿਣਾ ਹੈ ਕਿ ਅਸੀਂ ਇਸ ਦਾ ਵਿਰੋਧ ਕਰਦੇ ਹਾਂ ਤੇ ਇਹ ਇੱਕ ਲੋਨ ਲੈਣ ਦਾ ਬੈਕ ਡੋਰ ਤਰੀਕਾ ਹੈ। ਇੱਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਅਸੀਂ ਫਿਸਕਲ ਮੈਨੇਜਮੈਂਟ ਵਿੱਚ ਸੁਧਾਰ ਲਿਆਉਣਾ ਹੈ, ਅਸੀਂ ਕਰਜ਼ਾ ਘਟਾਉਣਾ ਹੈ ਤਾਂ ਕਰਜ਼ਾ ਜਿੰਨਾ ਅਲਾਊਡ ਹੈ, ਇਹ ਤਾਂ ਉਸ ਨਾਲੋਂ ਵੀ ਕਈ ਗੁਣਾ ਵੱਧ ਲੈ ਰਹੇ ਹਨ। ਅੱਜ PMIDC ਵਿੱਚ Grant in Aid ਕੀਤੀ ਹੈ, ਕੱਲ੍ਹ ਨੂੰ ਹੋਰ ਪੰਜਾਬ ਇੰਫਰਾਸਟ੍ਰਕਚਰ ਬੋਰਡ ਵਿੱਚ ਦਿਖਾ ਦੇਣਗੇ ਕਿ ਸਰਕਾਰ ਨੇ Grant in Aid ਦੇਣੀ ਹੈ ਤੇ ਅਸੀਂ ਲੋਨ ਰੇਜ਼ ਕਰ ਲਈਏ, ਫਿਰ ਮੰਡੀ ਬੋਰਡ ਨੂੰ ਦਿਖਾ ਦੇਣਗੇ। Grant in Aid ਦੇਣੀ ਹੋਵੇ ਜਾਂ ਨਾ ਦੇਣੀ ਹੋਵੇ ਪਰ ਕਰਜ਼ਾ ਤਾਂ ਉਸ ਬੇਸ ਤੇ ਲੈ ਹੀ ਲੈਣਾ ਹੈ, ਫਿਰ ਬਾਅਦ ਵਿੱਚ ਕਿਸ ਨੇ ਪੇਅ ਕਰਨਾ ਹੈ। ਸੋ, ਇਸ ਲਈ, ਸਪੀਕਰ ਸਾਹਿਬ, ਇਹ ਰਵਾਇਤ ਬਹੁਤ ਗਲਤ ਹੈ। ਮੈਂ ਨਹੀਂ ਸਮਝਦਾ ਕਿ ਮਾਨਯੋਗ ਵਿੱਤ ਮੰਤਰੀ ਸਾਹਿਬ ਵੀ ਇਸ ਦੇ ਹੱਕ ਵਿੱਚ ਹੋਣਗੇ ਪਰ ਪਤਾ ਨਹੀਂ ਉਨ੍ਹਾਂ ਨੇ ਇਸ ਚੀਜ਼ ਨੂੰ ਮਨਜ਼ੂਰੀ ਕਿਉਂ ਦਿੱਤੀ ਹੈ ਪਰ ਅਸੀਂ ਇਸ ਦਾ ਵਿਰੋਧ ਕਰਦੇ ਹਾਂ, ਜਿਸ ਤਰੀਕੇ ਨਾਲ ਇਨ੍ਹਾਂ ਨੇ ਪੰਜਾਬ ਵਿਧਾਨ ਸਭਾ ਵਿੱਚ ਇਹ ਬਿਲ ਲਿਆ ਕੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦੀ ਕੋਸ਼ਿਸ਼ ਕੀਤੀ ਹੈ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ। ਹਾਂ ਜੀ, ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਸਮਰਥਨ ਵਿੱਚ ਖੜ੍ਹਾ ਹੋਇਆ ਹਾਂ। ਮੇਰੇ ਵੀਰ ਸਾਬਕਾ ਵਿੱਤ ਮੰਤਰੀ Grant in Aid ਜਾਂ ਦੂਸਰੇ ਫਾਈਨਾਂਸ ਦੀਆਂ ਬਹੁਤ ਸਾਰੀਆਂ ਟਰਮੀਨੋਲੋਜੀ ਸਮਝਾ ਰਹੇ ਸੀ। ਦੱਸਣ ਲੱਗੇ ਹੋਏ ਸੀ ਪਰ ਇੱਕ ਵੀ ਟਰਮੀਨੋਲੋਜੀ ਤੁਸੀਂ ਉਦੋਂ ਨਹੀਂ ਦੱਸੀ, ਜਦੋਂ ਸਪੀਕਰ ਸਾਹਿਬ ਇਨ੍ਹਾਂ ਨੇ ਦੋ ਲੱਖ ਕਰੋੜ ਰੁਪਏ ਤੋਂ ਉਤੇ ਦਾ ਕਰਜ਼ਾ ਪੰਜਾਬ ਦੀ ਸਰਕਾਰ ਦੇ ਸਿਰ, ਅੱਜ ਦੀ ਸਰਕਾਰ ਦੇ ਸਿਰ ਚੜ੍ਹਾ ਕੇ ਗਏ ਸਨ, ਉਹ ਕਿਹੜੀ ਟਰਮੀਨੋਲੋਜੀ ਸੀ, ਉਹ ਵੀ ਦੱਸ ਦਿਓ। (ਥੰਪਿੰਗ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਾਰਾ ਕੁਝ ਦੱਸਿਆ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇੱਕ ਮਿੰਟ ਪਹਿਲਾਂ ਸੁਣ ਲਓ। ਸਪੀਕਰ ਸਾਹਿਬ, ਅਸਲ ਵਿੱਚ ਕੀ ਹੈ ਇਹ ਤਕਰੀਬਨ 45 ਤੋਂ 48 ਸ਼ਹਿਰਾਂ ਦੀ ਗੱਲ ਹੈ। ਜਦੋਂ ਪਿਛਲੀ ਸਰਕਾਰ ਦੀ ਸਾਲ 2017 ਦੀਆਂ ਚੋਣਾਂ ਦਾ ਟਾਈਮ ਸੀ। ਤੁਹਾਨੂੰ ਵੀ ਯਾਦ ਹੋਵੇਗਾ, ਤੁਸੀਂ ਵੀ ਚੋਣ ਲੜ ਕੇ ਆਏ ਹੋ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ

ਪਰਮਿੰਦਰ ਸਿੰਘ ਢੀਂਡਸਾ ਵੱਲ ਇਸ਼ਾਰਾ)। ਇਨ੍ਹਾਂ ਨੇ ਸ਼ਹਿਰ ਪੁੱਟ ਕੇ ਰੱਖ ਦਿੱਤੇ। ਮੇਰਾ ਜਿਹੜਾ ਸਰਹਿੰਦ ਬਸੀ ਪਠਾਣਾ ਸ਼ਹਿਰ ਹੈ, ਉਸ ਦੀ ਇਹ ਹਾਲਤ ਸੀ। ਇਨ੍ਹਾਂ ਨੇ ਸ਼ਹਿਰਾਂ ਦੀ ਇਹ ਹਾਲਤ ਕੀਤੀ ਪਰ ਕੀ ਸੁਖਬੀਰ ਬਾਦਲ ਜੀ ਨੇ ਜਹਾਜ਼ ਤੇ ਚੜ੍ਹ ਕੇ ਇੱਕ ਦਿਨ ਦੇ ਵਿੱਚ ਪਤਾ ਨਹੀਂ ਕਿੰਨੇ ਉਦਘਾਟਨ ਕੀਤੇ। ਪਤਾ ਹੀ ਨਹੀਂ ਕਿੰਨੇ ਉਦਘਾਟਨ ਕੀਤੇ, ਉਸ ਦਾ ਅਖਬਾਰਾਂ ਵਿੱਚ ਬਹੁਤ ਕੁਝ ਆਇਆ, ਤੁਸੀਂ ਵੀ ਸਾਰੇ ਮੈਂਬਰ ਸਾਹਿਬਾਨ ਨੇ ਪੜ੍ਹਿਆ ਹੋਵੇਗਾ। ਉਸ ਦੇ ਵਿੱਚ ਕੀ ਕੀਤਾ? ਇਨ੍ਹਾਂ ਨੇ ਲੋਕਾਂ ਨੂੰ ਭਰਮ-ਭੁਲੇਖਿਆਂ ਵਿੱਚ ਪਾਇਆ। (ਵਿਘਨ) ਸਪੀਕਰ ਸਾਹਿਬ, ਇੱਕ ਮਿੰਟ ਦੇ ਦਿਉ।

**ਮਾਨਯੋਗ ਸਪੀਕਰ :** ਨਾਗਰਾ ਜੀ, ਤੁਸੀਂ ਇਸ ਬਿਲ ਤੇ ਗੱਲ ਕਰੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੈਂ ਬਿਲ ਦੇ ਉੱਤੇ ਜਵਾਬ ਦੇ ਰਿਹਾ ਹਾਂ। ਇਨ੍ਹਾਂ ਨੇ ਭਰਮ-ਭੁਲੇਖੇ ਪਾ ਕੇ ਲੋਕਾਂ ਨੂੰ ਭਰਮਾਇਆ। ਇਨ੍ਹਾਂ ਨੇ ਕੀਤਾ ਕੀ ਹੈ ? ਮੈਂ ਸਿੱਧੂ ਸਾਹਿਬ ਨੂੰ ਸਰਹਿੰਦ ਵਿੱਚ ਲਿਜਾ ਕੇ ਵਿਖਾਇਆ। ਇਨ੍ਹਾਂ ਨੇ ਕੀ ਕੀਤਾ ਕਿ ਜੇ 21 ਵਾਰਡ ਹਨ ਤਾਂ ਉਨ੍ਹਾਂ 21 ਵਾਰਡਾਂ ਦੇ ਵਿੱਚ ਵੱਖ-ਵੱਖ ਗਲੀਆਂ ਦੇ ਵਿੱਚ ਉਦਘਾਟਨ ਇਨ੍ਹਾਂ ਦੇ ** ਇੰਚਾਰਜਾਂ ਨੇ ਕਰ ਦਿੱਤੇ।

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿਉ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਤੁਸੀਂ ਜੋ ਮਰਜ਼ੀ ਕਹਿ ਲਵੋ। (ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਵੱਲ ਇਸ਼ਾਰਾ) ਤੁਹਾਨੂੰ ਅਸੀਂ ਮੌਕਾ ਦੇਣਾ ਹੈ। ਜਿੰਨਾ ਮਰਜ਼ੀ ਬੋਲਿਓ, ਜੋ ਮਰਜ਼ੀ ਬੋਲਿਓ। ਮੇਰੀ ਗੱਲ ਸੁਣੋ।

**ਮਾਨਯੋਗ ਸਪੀਕਰ:** ਨਾਗਰਾ ਜੀ, ਚੇਅਰ ਨੂੰ ਐਡਰੈਸ ਕਰੋ। ਤੁਸੀਂ, ਇੱਧਰ ਗੱਲ ਕਰੋ। ਤੁਸੀਂ, ਉਧਰ ਨਾ ਦੇਖੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਉਦੋਂ ਇਨ੍ਹਾਂ ਨੇ ਕੀ ਕੀਤਾ ਕਿ ਗਲੀਆਂ ਪੁੱਟ ਕੇ ਰੱਖ ਦਿੱਤੀਆਂ। ਸੀਵਰੇਜ ਦਾ ਇੱਕ ਤਰੀਕਾ ਹੁੰਦਾ ਹੈ ਕਿ ਪਹਿਲਾਂ ਮੇਨ ਲਾਈਨ ਪਾਓ, ਫਿਰ ਬ੍ਰਾਂਚਿਜ਼ ਪਾਓ। ਇਨ੍ਹਾਂ ਨੇ ਬ੍ਰਾਂਚਾਂ ਪਹਿਲਾਂ ਪਾ ਦਿੱਤੀਆਂ, ਮੇਨ ਲਾਈਨਾਂ ਪਾਈਆਂ ਹੀ ਨਹੀਂ। ਸ਼ਹਿਰਾਂ ਦਾ ਇਹ ਹਾਲ ਕਰ ਦਿੱਤਾ ਲੇਕਿਨ ਡੇਢ ਸਾਲ ਤੋਂ ਇਹ ਧਰਨੇ ਸਾਡੇ ਖਿਲਾਫ ਲਾਉਂਦੇ ਹਨ । ਉਸ ਦੇ ਵਿੱਚ ਮੈਂ ਮੰਤਰੀ ਸਾਹਿਬ ਨੂੰ ਦਾਦ ਦਿੰਦਾ ਹਾਂ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸੋਚ ਨੂੰ ਦਾਦ

**Expunged as ordered by the Chair.

ਦਿੰਦਾ ਹਾਂ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ। ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਉਸ ਨਰਕ ਦੇ ਵਿੱਚੋਂ ਕੱਢਣ ਦੇ ਲਈ ਜੋ ਵੀ ਲੋੜੀਂਦਾ ਕੰਮ ਹੈ, ਉਹ ਕੀਤਾ ਜਾ ਰਿਹਾ ਹੈ (ਥੰਪਿੰਗ)। ਇਹ ਕਹਿਣ ਕਿ ਉਨ੍ਹਾਂ ਸ਼ਹਿਰਾਂ ਦੇ ਵਿੱਚ ਪੈਸਾ ਨਾ ਲਾਇਆ ਜਾਵੇ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ)। ਮੈਂ ਸਦਨ ਵਿੱਚ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸੁਖਬੀਰ ਸਿੰਘ ਬਾਦਲ ਇੱਥੇ ਬਿਆਨ ਦੇਣ ਕਿ ਜਿਹੜੇ ਸ਼ਹਿਰਾਂ ਦੇ ਵਿੱਚ ਸੀਵਰੇਜ ਪਾਇਆ ਜਾ ਰਿਹਾ ਹੈ, ਪੰਜਾਬ ਦੇ 48 ਸ਼ਹਿਰਾਂ ਦੇ ਵਿੱਚ ਸੀਵੇਰਜ ਨਾ ਪਾਇਆ ਜਾਵੇ, ਇਨ੍ਹਾਂ ਨੂੰ ਸ਼ਹਿਰਾਂ ਦੇ ਵਿੱਚ ** ਲੋਕ ਕੱਢ ਦੇਣਗੇ।

**ਮਾਨਯੋਗ ਸਪੀਕਰ :** ਇਹੋ ਜਿਹਾ ਸ਼ਬਦ ਨਹੀਂ। This is unacceptable. ਨਾਗਰਾ ਜੀ, ਮਰਿਆਦਾ ਵਿੱਚ ਗੱਲ ਕਰੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਸ਼ਬਦ ਵਾਪਸ ਲੈਂਦਾ ਹਾਂ ਜੀ।

**ਮਾਨਯੋਗ ਸਪੀਕਰ :** ਨਾਗਰਾ ਜੀ, ਤੁਸੀਂ ਮਰਿਆਦਾ ਵਿੱਚ ਗੱਲ ਕਰੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਸ਼ਬਦ ਵਾਪਸ ਲੈਂਦਾ ਹਾਂ ਜੀ। ਧੱਕੇ ਮਾਰ ਕੇ ਕੱਢ ਦੇਣਗੇ। ਨੀਂਹ ਪੱਥਰ ਇਨ੍ਹਾਂ ਨੇ ਰੱਖੇ ਲੇਕਿਨ ਸੀਵਰੇਜ ਸਿੱਧੂ ਸਾਹਿਬ ਪੁਆ ਰਹੇ ਹਨ। ਗੱਲ ਇਹ ਹੈ ਕਿ ਅੱਜ ਇਨ੍ਹਾਂ ਨੂੰ ਇਹ ਲੱਗਦਾ ਹੈ ਕਿ ਜੇ ਕਿਤੇ ਇਹ ਕੰਮ ਪਾਰਲੀਮੈਂਟ ਇਲੈਕਸ਼ਨ ਤੱਕ ਕੰਪਲੀਟ ਹੋ ਗਿਆ ਤਾਂ ਅਸੀਂ ਕਿਹੜੇ ਮੂੰਹ ਨਾਲ ਸ਼ਹਿਰਾਂ ਵਿੱਚ ਜਾਵਾਂਗੇ। ਇਹ ਅਸਲ ਵਿੱਚ ਜਿਹੜੀ ਗੱਲ ਸਾਬਕਾ ਫਾਈਨਾਂਸ ਮਨਿਸਟਰ ਸਾਹਿਬ ਕਹਿ ਰਹੇ ਹਨ, ਤੁਸੀਂ ਪੈਸੇ ਵੀ ਕਿੱਥੋਂ ਲਿਆਂਦੇ।(ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਬੈਠੋ, ਬੈਠੋ, (ਵਿਘਨ) ਬੈਠੋ, ਬੈਠੋ।(ਵਿਘਨ..ਸ਼ੋਰ)। ਸਿੱਧੂ ਸਾਹਿਬ ਕੋਈ ਜਵਾਬ ਦੇਣਾ ਹੈ?

**ਸਥਾਨਕ ਸਰਕਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਾਬਕਾ ਫਾਈਨਾਂਸ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 31,000 ਕਰੋੜ ਰੁਪਏ ਦਾ ਤੁਸੀਂ ਲੋਨ ਲਿਆ ਸੀ ਉਹ ਕਿਵੇਂ ਲਿਆ ਸੀ ਅਤੇ ਕਿਹੜੇ ਮੂੰਹ ਨਾਲ ਲਿਆ ਸੀ। ਉਹ ਕੰਸੋਲੀਡੇਟਿਡ ਫੰਡ ਵਿੱਚੋਂ ਲਿਆ ਸੀ। ਤੁਸੀਂ ਤਾਂ ਸਾਰਾ ਅਨਾਜ ਖਾ ਗਏ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਅਸੀਂ ਤਾਂ ਲੋਕਾਂ ਦੇ ਕੰਮ ਕਰ ਰਹੇ ਹਾਂ। 31,000 ਕਰੋੜ ਰੁਪਏ ਬਾਰੇ ਇਹ ਦੱਸਣ।

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਚੇਅਰ ਨੂੰ ਐਡਰੈਸ ਕਰੋ।

**ਸਥਾਨਕ ਸਰਕਾਰ ਮੰਤਰੀ :** ਬਿਲਕੁਲ ਤੁਹਾਨੂੰ ਕਰਦਾ ਹਾਂ ਜੀ। ਮੈਂ ਤਾਂ ਇਨ੍ਹਾਂ ਨੂੰ

**Word Withdrawn by the Member.

ਜਵਾਬ ਦਿੱਤਾ ਹੈ। ਮੈਨੂੰ ਬੋਲਣ ਦੇ ਮਿੱਤਰਾ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਵੱਲ ਇਸ਼ਾਰਾ)। ਇਨ੍ਹਾਂ ਦੇ ਜਿਹੜੇ ਕੰਮ ਖਤਮ ਨਹੀਂ ਸੀ ਹੋਏ, ਉਨ੍ਹਾਂ ਦੇ ਵੀ ਦੋ ਲੋਨ ਲਏ। ਪੀ.ਐਮ.ਆਈ.ਡੀ.ਸੀ. ਤੋਂ ਦੋ ਲੋਨ ਇਨ੍ਹਾਂ ਦੀ ਸਰਕਾਰ ਨੇ ਲਏ ਹਨ। ਉਸ ਦੀਆਂ ਕਿਸ਼ਤਾਂ ਵੀ ਅਸੀਂ ਮੋੜ ਰਹੇ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਨ੍ਹਾਂ ਦੀ ਇਹ ਰਵਾਇਤ ਹੈ । ਅੱਜ ਸੀਵੇਜ ਦੇ ਲਈ ਮੈਡਮ ਨੇ ਬੜੇ ਅੱਛੇ ਸਵਾਲ ਕੀਤੇ ਔਰ ਉਨ੍ਹਾਂ ਨੇ ਕਿਹਾ ਕਿ ਕੋਈ ਟਰਾਂਸਪੇਰੈਂਸੀ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਹ ਲੋਨ ਅਸੀਂ ਕੰਮ ਸ਼ੁਰੂ ਕਰਨ ਲਈ ਨਹੀਂ ਲਿਆ, ਜਿੱਥੇ on going work ਸੀ ਔਰ ਜਿੱਥੇ ਇਨ੍ਹਾਂ ਨੇ ਖੁੱਲ੍ਹੇ ਛੱਡ ਦਿੱਤੇ ਸੀ, ਬਰਸਾਤਾਂ ਦੇ ਵਿੱਚ ਉਹ ਪਾਣੀ ਬੈਕ ਮਾਰਦਾ ਸੀ, ਅਸੀਂ ਇਹ ਲੋਨ ਉਨ੍ਹਾਂ on going works ਨੂੰ ਖਤਮ ਕਰਨ ਲਈ ਲਿਆ । (ਟਰੇਜ਼ਰੀ ਬੈਂਚਿਜ਼ ਵੱਲੋਂ ਥੀਪਿੰਗ) ਇਹ ਕੰਸੋਲੀਡੇਟਿਡ ਫੰਡ ਵਿੱਚੋਂ ਸਰਦਾਰ ਮਨਪ੍ਰੀਤ ਬਾਦਲ ਜੀ ਨੇ ਐਸ਼ੋਰੈਂਸ ਦਿੱਤੀ ਹੈ।ਇਹ ਕਰ ਵੀ ਰਹੇ ਹਨ। 200 ਕਰੋੜ ਰੁਪਿਆ ਪਹਿਲਾਂ ਹੀ ਸਾਨੂੰ ਦਿੱਤਾ ਹੈ ਔਰ ਇਨ੍ਹਾਂ ਦੇ ( ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) ਲਏ ਲੋਨ ਦੀਆਂ ਕਿਸ਼ਤਾਂ ਅਸੀਂ ਵਾਪਸ ਕਰ ਰਹੇ ਹਾਂ।

"ਛੱਜ ਵੀ ਬੋਲੇ ਤੇ ਛਾਨਣੀ ਵੀ ਬੋਲੇ"

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਬੋਲੋ, ਢੀਂਡਸਾ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਦੇਖੋ ਮੇਰੀ ਇੱਕ ਵੀ ਗੱਲ ਦਾ ਇਨ੍ਹਾਂ ਨੇ ਜਵਾਬ ਨਹੀਂ ਦਿੱਤਾ, ਇਹ ਕੰਪਨਸੇਟਰੀ ਕਿਸ ਚੀਜ਼ ਦੀ ਹੈ....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

**ਮਾਨਯੋਗ ਸਪੀਕਰ :** ਨਾਗਰਾ ਜੀ, ਬੈਠ ਜਾਓ।(ਵਿਘਨ) ਨਾਗਰਾ ਜੀ, ਬੈਠੋ। ਸੁਣ ਲਓ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਇੱਕ ਤਾਂ ਮਾਨਯੋਗ ਮੰਤਰੀ ਜੀ ਨੇ ਦੱਸਿਆ ਕਿ ਅਸੀਂ ਪੀ.ਐਮ.ਡੀ.ਆਈ.ਸੀ. ਦੇ ਦੋ ਲੋਨ ਲਏ ਹਨ। ਉਹ ਅਸੀਂ ਪੀ.ਐਮ.ਆਈ.ਡੀ.ਸੀ. ਦੇ ਵਿੱਚੋਂ ਹੀ ਪੇਅ ਕਰ ਰਹੇ ਹਾਂ, ਉਹ ਜਿਹੜਾ ਦੋ ਪਰਸੈਂਟ ਪੈਸਾ...(ਵਿਘਨ) ਨਾਗਰਾ ਜੀ, ਮੇਰੀ ਗੱਲ ਤਾਂ ਸੁਣ ਲਓ, ਤੁਸੀਂ ਗੱਲ ਤਾਂ

[ ਸਰਦਾਰ ਪਰਮਿੰਦਰ ਸਿੰਘ ਢੀਂਡਸਾ ]

ਸੁਣ ਕੇ ਰਾਜ਼ੀ ਨਹੀਂ । ਅਸੀਂ ਵੀ ਕੀਤਾ ਸੀ, ਵੈਟ ਦਾ ਸਿੱਧਾ ਦੋ ਪਰਸੈਂਟ ਸਿੱਧਾ ਪੀ.ਐਮ.ਆਈ.ਡੀ.ਸੀ. ਨੂੰ ਜਾਂਦਾ ਸੀ। ਉਸ ਵਿੱਚੋਂ ਲੋਨ ਪੇਅ ਕਰ ਰਹੇ ਸੀ।ਪੀ.ਐਮ.ਆਈ.ਡੀ.ਸੀ. ਦਾ ਪੈਸੇ ਦੇਣ ਦਾ ਆਪਣਾ source ਸੀ, ਉਸ ਦੇ ਅਗੇਂਸਟ ਅਸੀਂ ਲੋਨ ਲਿਆ ਸੀ ਲੇਕਿਨ ਇਨ੍ਹਾਂ ਦਾ ਤਾਂ ਲੋਨ ਦਾ ਸੋਰਸ ਹੀ ਨਹੀਂ, ਇਹ ਕਿੱਥੋਂ ਮੋੜਨਗੇ? ਉਹ 2022 ਤੋਂ ਬਾਅਦ ਕਿੱਥੋਂ ਮੁੜੇਗਾ? ਇਹ 2037 ਤੱਕ ਦੀਆਂ ਗੱਲਾਂ ਕਰ ਰਹੇ ਹਨ ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਮਿਉਂਸਿਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

## 4. THE PUNJAB AGRICULTURAL PRODUCE MARKETS (AMENDMENT) BILL, 2018

**ਮਾਨਯੋਗ ਸਪੀਕਰ:** ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018, ਮਾਨਯੋਗ ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਹਾਂ ਜੀ, ਕਿਸੇ ਨੇ ਕੁਝ ਕਹਿਣਾ ਹੈ? ਹਾਂ ਜੀ, ਅਮਨ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮੈਂ ਇਸ ਬਿਲ ਬਾਰੇ ਕੁਝ ਵੀ ਆਖਾਂ ਮੈਂ ਇਸ ਬਿਲ ਦੀ ਕਲਾਜ਼ 25-a (1) ਨੂੰ re-produce ਕਰਨਾ ਚਾਹੁੰਦਾ ਹਾਂ। "25-a (1) The State Government, may by notification levy Agricultural Produce Price Stabilization Fee on the commission paid to a licensed commission agent on sale, purchase or both, of agricultural produce in the market yards declared under sections 7 to 7-F of this Act, at such rate, as may be notified by the Government from time to time. ਸਰ, ਇਹ ਜਿਹੜਾ ਬਿਲ ਹੈ ਇਸ ਦਾ ਪੁਆਇੰਟ 2 ਕਹਿੰਦਾ ਹੈ ਕਿ All receipts under sub-section (1) shall be credited into a fund to be called the Price Stabilization Fund and the account of said Fund shall be maintained separately, which shall not be utilized for the purpose other than it is made for." ਸਰ, ਜਿਹੜੀ ਪੰਜਾਬ ਦੀ ਇਕਾਨਮੀ ਹੈ, ਉਹ ਟੋਟਲੀ ਐਗਰੀ ਬੇਸਡ ਹੈ ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਕਿਸਾਨਾਂ ਦਾ ਬੜੇ ਲੰਮੇ ਸਮੇਂ ਤੋਂ ਸੋਸ਼ਣ ਹੁੰਦਾ ਆਇਆ ਹੈ ਅਤੇ ਹੁਣ ਵੀ ਹੋ ਰਿਹਾ ਹੈ। ਉਨ੍ਹਾਂ ਨੂੰ ਅੱਜ ਸੋਸ਼ਣ ਤੋਂ ਬਚਾਉਣ ਦੀ ਬਹੁਤ ਭਾਰੀ ਲੋੜ ਹੈ। ਜਿੱਥੋਂ ਤੱਕ ਉਨ੍ਹਾਂ ਨੂੰ ਸੋਸ਼ਣ ਤੋਂ ਬਚਾਉਣ ਦੀ ਗੱਲ ਹੈ ਉੱਥੇ ਤੱਕ ਤਾਂ ਅਸੀਂ ਇਸ ਬਿਲ ਦੀ ਸਪੋਰਟ ਕਰਦੇ ਹਾਂ, ਇਸ ਵਿੱਚ ਕੋਈ ਵੀ ਦੋ ਰਾਏ ਨਹੀਂ ਹੈ ਪਰ ਗੱਲ ਇਹ ਹੈ ਕਿ ਪੰਜਾਬ ਵਿੱਚ 23500 ਦੇ ਕਰੀਬ ਆੜ੍ਹਤੀਏ, ਜਿਹੜੇ ਹਰ ਚੰਗੇ ਮਾੜੇ ਸਮੇਂ ਦੇ ਵਿੱਚ, ਦਿਨ ਰਾਤ ਤਕਰੀਬਨ 18-20 ਲੱਖ ਕਿਸਾਨਾਂ ਦੀ ਸਪੋਰਟ ਕਰਦੇ ਹਨ। ਸਰ, ਗੱਲ ਇਹ ਹੈ ਕਿ ਇਨ੍ਹਾਂ ਦਾ ਨਹੁੰ ਮਾਸ ਦਾ ਰਿਸ਼ਤਾ ਹੈ । ਆੜ੍ਹਤੀਆਂ ਨੂੰ 1998 ਦੇ ਵਿੱਚ ਜਿਹੜਾ ਉਨ੍ਹਾਂ ਦਾ ਕਮਿਸ਼ਨ ਮਿਲਦਾ ਸੀ ਉਸ ਸਮੇਂ 2% ਸੀ ਅਤੇ ਫਿਰ 2% ਤੋਂ ਵਧਾ ਕੇ 2.5% ਕਰ ਦਿੱਤਾ ਗਿਆ। ਜਿੱਥੋਂ ਤੱਕ ਪਤਾ ਲੱਗਾ ਹੈ ਕਿ ਹੁਣ ਇਸ ਬਿਲ ਰਾਹੀਂ ਆੜ੍ਹਤੀਆਂ ਨੂੰ ਜਿੰਨਾ ਕਮਿਸ਼ਨ ਮਿਲਦਾ ਹੈ ਉਸ ਦਾ 20% ਉਨ੍ਹਾਂ ਤੋਂ ਲਿਆ ਜਾਵੇਗਾ ਅਤੇ ਇਹ ਪੈਸਾ ਕੰਸੋਲੀਡੇਟਿਡ ਫੰਡ ਵਿੱਚ ਰੱਖਿਆ ਜਾਵੇਗਾ ਤਾਂ ਕਿ ਜੇਕਰ ਕਿਸੀ ਜ਼ਿਮੀਂਦਾਰ ਨੂੰ ਉਸ ਦੀ ਫਸਲ ਦਾ ਐਮ.ਐਸ.ਪੀ. ਤੋਂ ਘੱਟ ਪੈਸਾ ਮਿਲਦਾ ਹੈ ਤਾਂ ਉਸ ਨੂੰ ਪੈਸਾ ਦਿੱਤਾ ਜਾ ਸਕੇ। ਸਰ, ਕਿਸਾਨਾਂ ਨੂੰ ਤਾਂ ਦੇਣ ਦੇ ਹੱਕ ਵਿੱਚ ਹਾਂ ਪਰ ਗੱਲ ਇਹ ਹੈ ਕਿ ਆੜ੍ਹਤੀਆਂ ਤੋਂ ਲੈ ਕੇ ਦੇਣ ਦਾ ਤਰੀਕਾ ਬਿਲਕੁਲ ਗਲਤ ਹੈ। ਜਿਹੜੇ 23500 ਆੜ੍ਹਤੀਏ ਹਨ ਉਨ੍ਹਾਂ ਦੇ ਹੱਕ ਵਿੱਚ ਕੋਈ ਵੀ ਨਹੀਂ ਬੋਲਦਾ ਕਿਉਂਕਿ ਉਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ ਪਰ ਸਵਾਲ ਇਹ ਹੈ ਕਿ ਕਿਸਾਨਾਂ ਦਾ ਤੇ ਆੜ੍ਹਤੀਆਂ ਦਾ ਨਹੁੰ ਮਾਸ ਦਾ ਰਿਸ਼ਤਾ ਹੈ। ਜੇ ਅੱਜ ਆੜ੍ਹਤੀਆ ਮਰੇਗਾ ਤਾਂ ਕਿਸਾਨ ਕੱਲ੍ਹ ਨੂੰ ਮਰੇਗਾ। ਜੇ ਅੱਜ ਕਿਸਾਨ ਨਹੀਂ ਬਚੇਗਾ

ਤਾਂ ਕੱਲ੍ਹ ਨੂੰ ਆੜ੍ਹਤੀਆ ਵੀ ਮਰੇਗਾ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਹੈ ਕਿ ਦੋਨਾਂ ਨੂੰ ਬਚਾਉਣ ਦੀ ਲੋੜ ਹੈ। ਇਹ Stabilization ਫੰਡ ਬਣਨਾ ਚਾਹੀਦਾ ਹੈ ਪਰ ਉਹ ਜਿਹੜਾ Stabilization ਲਈ ਰਾਸ਼ੀ ਹੈ ਉਹ ਆੜ੍ਹਤੀਏ ਤੋਂ ਨਹੀਂ ਲੈਣੀ ਚਾਹੀਦੀ। ਸਰਕਾਰ ਆਪਣੇ ਸੋਰਸਿਜ਼ ਤੋਂ ਉਹ ਫੰਡ create ਕਰੇ ਤਾਂ ਕਿ ਜੇ ਕਿਸੇ ਕਿਸਾਨ ਦਾ ਸ਼ੋਸ਼ਣ ਹੁੰਦਾ ਹੈ, ਉਸ ਨੂੰ ਐਮ.ਐਸ.ਪੀ. ਤੋਂ ਘੱਟ cost ਮਿਲਦੀ ਹੈ ਤਾਂ ਉਸ ਨੂੰ ਸਰਕਾਰੀ ਫੰਡ ਦੇ ਵਿੱਚੋਂ compensate ਕਰ ਸਕੀਏ। ਇਹ ਬੋਝ ਕਿਸਾਨਾਂ ਤੇ ਨਹੀਂ ਪੈਣਾ ਚਾਹੀਦਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ) :** ਸਪੀਕਰ ਸਾਹਿਬ, ਜਿਹੜਾ ਫਾਈਨਾਂਸ ਮਨਿਸਟਰ ਸਾਹਿਬ ਨੇ Price Stabilization Fund ਬਿਲ ਲਿਆਂਦਾ ਹੈ, ਅਸੀਂ ਇਸ ਸਟੈੱਪ ਨੂੰ welcome ਕਰਦੇ ਹਾਂ because it is a step in the right direction for giving farmers the right price for the produce. ਇਹ ਪਹਿਲਾਂ ਵੀ ਗਵਰਨਰ ਸਾਹਿਬ ਦੇ ਐਡਰੈਸ ਵਿੱਚ mention ਕੀਤਾ ਗਿਆ ਸੀ। ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੇ ਬਜਟ ਵਿੱਚ ਵੀ ਇਸ ਬਾਰੇ ਦੱਸਿਆ ਸੀ ਕਿ ਅਸੀਂ ਇਹ ਫੰਡ separate create ਕੀਤਾ ਹੈ। ਇਸ ਬਿਲ ਵਿੱਚ ਨਾ ਤਾਂ mention ਕੀਤਾ ਹੈ ਕਿ what fee are they going to charge from the commission agents ਅਤੇ ਕਿਵੇਂ fee ਚਾਰਜ ਕਰਨਗੇ? ਅਗਲੀ ਗੱਲ ਇਹ ਹੈ ਕਿ ਕਿਹੜੀ ਕਿਹੜੀ ਫਸਲਾਂ ਵਾਸਤੇ ਇਹ ਫੰਡ ਵਰਤਿਆ ਜਾਵੇਗਾ? ਪਿਛਲੇ ਸਮੇਂ ਵਿੱਚ ਪੰਜਾਬ ਤੇ ਬੜਾ ਵੱਡਾ ਅਗਰੇਰੀਅਨ crises ਰਿਹਾ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਦਾ ਫਾਰਮਰ ਬਹੁਤ ਵੱਡੇ ਬੋਝ ਦੇ ਥੱਲੇ ਹੈ। ਦੁਆਬੇ ਦੇ 4 ਜ਼ਿਲ੍ਹੇ ਹਨ। ਸਪੀਕਰ ਸਾਹਿਬ ਤੁਸੀਂ ਵੀ ਉੱਥੋਂ ਆਉਂਦੇ ਹੋ। ਉੱਥੇ ਆਲੂ ਬਹੁਤ ਵੱਡੇ ਪੱਧਰ ਤੇ ਹੁੰਦਾ ਹੈ। ਦੁਆਬੇ ਦੇ ਕਿਸਾਨਾਂ ਨੇ ਇੱਕ ਤਰ੍ਹਾਂ ਦਾ crop diversification ਦਾ ਬਹੁਤ ਵੱਡਾ ਬੀੜਾ ਚੁੱਕਿਆ ਹੋਇਆ ਹੈ, ਆਲੂ ਦੀ ਫਸਲ ਤੋਂ ਬਾਅਦ sun flower ਦੀ ਫਸਲ ਵੀ ਹੁੰਦੀ ਹੈ, Then they grow water melon, musk melon ਇਹ ਫਸਲ ਵੀ grow ਕੀਤੀ ਜਾਂਦੀ ਹੈ ਪਰ over the years ਇਹ ਦੇਖਿਆ ਗਿਆ ਹੈ ਕਿ ਪਹਿਲਾਂ ਤਾਂ ਪਿੱਛੇ ਜਿਹੇ ਮੱਕੀ ਬਾਰੇ ਗੱਲ ਹੁੰਦੀ ਸੀ। ਹੁਣ ਬੈਠੇ ਹਨ ਰਾਣਾ ਜੀ। He is also a very progressive farmer, ਜਦੋਂ ਇੱਧਰ ਬੈਠੇ ਹੁੰਦੇ ਸੀ ਤਾਂ ਇੱਥੇ ਵੀ ਇਹ ਮੱਕੀ ਦੀ ਗੱਲ ਕਰਦੇ ਹੁੰਦੇ ਸੀ। ਸਿੱਕੀ ਜੀ ਬੈਠੇ ਹਨ। ਇਹ ਵੀ ਬਹੁਤ ਵੱਡੇ grower ਹਨ। ਇਨ੍ਹਾਂ ਤੇ ਬਹੁਤ ਮਾਣ ਹੈ। They are very progressive farmers but ਪੰਜਾਬ ਦੇ ਕਿਸਾਨ ਨੂੰ ਅਜੇ ਤੱਕ ਉਸ ਦਾ ਬਣਦਾ ਮੁੱਲ ਨਹੀਂ ਦਿੱਤਾ ਗਿਆ। ਜਿਹੜੀ ਫਸਲ ਦੀ ਐਮ.ਐਸ.ਪੀ. ਹੈ ਉਹ ਸਿਰਫ rice ਤੇ wheat ਤੇ ਹੈ । ਇਸ ਤੋਂ ਇਲਾਵਾ ਕਿਸੇ

ਵੀ crop ਦਾ ਪੰਜਾਬ ਦੇ ਕਿਸਾਨ ਨੂੰ ਕੋਈ ਵੀ ਸਹੀ ਪੈਸਾ ਨਹੀਂ ਦਿੰਦਾ। ਹੁਣ ਜਿਹੜਾ ਗੌਰਮਿੰਟ ਆਫ ਇੰਡੀਆ ਨੇ ਸਟੇਟ ਗੌਰਮਿੰਟ ਨੂੰ ਆਖਿਆ ਹੈ ਕਿ ਤੁਸੀਂ ਇੱਕ ਫੰਡ create ਕਰੋ। ਬ੍ਰਹਮ ਮਹਿੰਦਰਾ ਜੀ ਬੈਠੇ ਹਨ, ਇਹ ਬਹੁਤ ਸਿਆਣੇ ਹਨ। You should buy all those crops from the farmers. ਐਫ.ਐਮ. ਸਾਹਿਬ ਉਸ ਦਾ ਜਿਹੜਾ ਬੈਲੇਂਸ ਹੋਵੇਗਾ ਜਾਂ ਲੌਸ ਹੋਏਗਾ, ਤੁਸੀਂ ਚਾਹੇ ਸੰਨਫਲਾਵਰ ਖਰੀਦੋ, ਮੱਕੀ ਖਰੀਦੋ, at the MSP you have to create that amount of fund. ਐਮ.ਐਸ.ਪੀ. ਤੇ ਮੱਕੀ ਖਰੀਦ ਕੇ ਜੇਕਰ ਤੁਸੀਂ ਉਸ ਨੂੰ ਪ੍ਰਾਈਵੇਟ ਸੈਕਟਰ ਵਿੱਚ ਵੇਚੋਗੇ, after that ਜੋ ਤੁਸੀਂ ਰਸੀਟਸ ਬੈਲੇਂਸ ਕਰਨੀਆਂ ਹਨ, you can take the amount from Govt. of India. ਜੇਕਰ ਇਕੱਲਾ ਆਪਾਂ 200, 400, 500 ਕਰੋੜ ਰੁਪਿਆ ਲੈ ਕੇ ਇਹ ਫੰਡ ਤਾਂ ਬਣਾਇਆ, ਅਸੀਂ ਵੈਲਕਮ ਕਰਦੇ ਹਾਂ ਪਰ ਇਸ ਫੰਡ ਦਾ ਇਹ ਨਹੀਂ ਪਤਾ ਕਿ ਕਿੰਨਾ ਫੰਡ ਹੋਏਗਾ, ਕਿੰਨਾ ਚਾਰਜ ਕੀਤਾ ਜਾਏਗਾ। ਸਪੀਕਰ ਸਾਹਿਬ, ਬਾਸਮਤੀ ਹੈ, ਐਫ.ਐਮ. ਸਾਹਿਬ ਨੂੰ ਪਤਾ ਹੋਣਾ ਹੈ ਕਿ ਇਰਾਨ ਤੇ ਸੈਂਕਸ਼ਨਜ਼ ਲੱਗ ਰਹੀਆਂ ਹਨ। ਇਰਾਨ ਨੂੰ ਪੰਜਾਬ ਦੀ ਬਾਸਮਤੀ ਦੀ ਬਹੁਤ ਵੱਡੀ ਐਕਸਪੋਰਟ ਹੁੰਦੀ ਹੈ। What will the Basmati growers do, ਜੇ ਇਰਾਨ ਵਿੱਚ ਸੈਂਕਸ਼ਨਜ਼ ਆ ਗਈਆਂ, we cannot export Basmati to Iran. ਉਸ ਗੱਲ ਦਾ ਬੜਾ ਵੱਡਾ ਘਾਟਾ ਹੋਣਾ ਹੈ ਜੀ। ਸੋ, ਇਹ ਸਾਰੀਆਂ ਗੱਲਾਂ ਸਰਕਾਰ ਨੂੰ ਇਸ ਫੰਡ ਵਿੱਚ ਕਵਰ ਕਰਨੀਆਂ ਚਾਹੀਦੀਆਂ ਹਨ ਪਰ ਅਸੀਂ ਫਾਈਨਾਂਸ ਮਨਿਸਟਰ ਸਾਹਿਬ ਤੋਂ ਇਹ ਮੰਗ ਕਰਦੇ ਹਾਂ ਕਿ ਜਿਹੜੇ ਕਿਸਾਨ ਆਲੂ ਦੇ ਗਰੋਅਰਜ਼ ਹਨ, ਉਹ over the year ਬਹੁਤ ਐਕਸਪਲਾਇਟ ਹੋਏ ਹਨ ਜਿਸ ਕਰਕੇ ਉਨ੍ਹਾਂ ਤੇ ਬਹੁਤ ਜਿਆਦਾ ਬੋਝ ਹੈ। ਕਰੋੜਾਂ ਰੁਪਏ ਦੀਆਂ ਉਨ੍ਹਾਂ ਦੀਆਂ ਲਿਮਿਟਜ਼ ਹਨ। ਉਨ੍ਹਾਂ ਨੂੰ maize ਦੀ ਵੀ ਕਦੇ ਪੂਰੀ ਪ੍ਰਾਈਸ ਨਹੀਂ ਮਿਲੀ। 600/- ਰੁਪਏ ਤੋਂ ਲੈ ਕੇ 800/- ਰੁਪਏ ਪ੍ਰਤੀ ਕੁਇੰਟਲ ਤੱਕ ਪ੍ਰਾਈਸ ਮਿਲਦੀ ਹੈ ਜਦਕਿ ਇਸ ਦੀ ਐਮ.ਐਸ.ਪੀ. 1700/- ਰੁਪਏ ਪ੍ਰਤੀ ਕੁਇੰਟਲ ਹੈ। ਉਸ ਦੇ ਵਾਸਤੇ ਕੀ ਇਹ ਫੰਡ, ਪ੍ਰਾਈਸ ਸਟੇਬਲਾਈਜ਼ੇਸ਼ਨ ਫੰਡ, will it be adequate to cover those prices for all the crops including maize, potato, sunflower, oilseeds etc. ਜਿੰਨੀਆਂ ਪਲਸਜ਼ ਹਨ, ਮੂੰਗੀ ਬਹੁਤ ਵੱਡੇ ਪੱਧਰ ਤੇ ਹੁੰਦੀ ਹੈ। ਸੋ, ਅਸੀਂ ਵੈਲਕਮ ਕਰਦੇ ਹਾਂ, this fund should be created but it should be of that amount ਜਿਹੜਾ ਕਿ ਆਪਣੀ ਮਾਰਕੀਟ ਦੇ ਵਿੱਚੋਂ ਕਿਸਾਨਾਂ ਦੀ ਜਿਹੜੀ ਫਸਲ ਹੈ, ਉਹ ਵਾਜ਼ਬ ਭਾਅ ਤੇ ਸਰਕਾਰ ਚੁੱਕ ਸਕੇ। ਫਿਰ ਹੀ ਉਸ ਫੰਡ ਦਾ ਫਾਇਦਾ ਹੈ, ਅਦਰਵਾਈਜ਼ ਇਸ ਫੰਡ ਨੂੰ ਕਰੀਏਟ ਕਰਨ ਦਾ ਕੋਈ ਫਾਇਦਾ ਨਹੀਂ। ਥੈਂਕ ਯੂ, ਸਪੀਕਰ ਸਾਹਿਬ।

**ਸ਼੍ਰੀ ਕੰਵਰ ਸੰਧੂ (ਖਰੜ) :** ਸਪੀਕਰ ਸਾਹਿਬ, ਜਿਹੜਾ ਇਹ ਅਮੈਂਡਮੈਂਟ ਬਿਲ ਲਿਆਂਦਾ ਗਿਆ ਹੈ, ਐਕਚੁਅਲੀ The Punjab Agricultural Produce Markets (Amendment) Bill ਹੈ ਔਰ ਇਸ ਤੋਂ ਅਗਲਾ ਜਿਹੜਾ The Punjab Settlement of Agricultural Indebtedness (Amendment) Bill, ਹੈ, ਕਾਫੀ ਹੱਦ ਤੱਕ ਇਨ੍ਹਾਂ ਦੇ ਮਿਲਦੇ-ਜੁਲਦੇ ਕਲਾਜ਼ ਹਨ। I wish ਕਿ ਇਨ੍ਹਾਂ ਦੋਨਾਂ ਨੂੰ ਜੇ ਇਕੱਠਿਆਂ ਲਿਆਂਦਾ ਗਿਆ ਹੁੰਦਾ ਕਿਉਂਕਿ ਕਈ ਚੀਜ਼ਾਂ overlap ਕਰਨਗੀਆਂ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਰਫਤ ਮੰਤਰੀ ਸਾਹਿਬ ਨੂੰ ਸਮਝਾਉਣਾ ਚਾਹਾਂਗਾ, ਪਹਿਲੀ ਗੱਲ ਤਾਂ ਇਹ ਹੈ ਕਿ ਜਿਵੇਂ ਸਾਡੇ ਹੋਰ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਜਦੋਂ ਵੀ ਕੋਈ ਅਮੈਂਡਮੈਂਟ ਆਉਂਦੀ ਹੈ, ਉਸ ਦੇ ਨਾਲ ਪ੍ਰਾਪਰ ਫੁੱਲ ਬਿਲ ਜ਼ਰੂਰ ਆਉਣਾ ਚਾਹੀਦਾ ਹੈ ਕਿਉਂਕਿ ਅਮੈਂਡਮੈਂਟ ਬਿਲ ਤੇ ਬਹਿਸ ਪ੍ਰਾਪਰ ਉਸ ਨਾਲ ਕੰਪੈਰੀਜ਼ਨ ਕਰਕੇ ਹੀ ਅਸੀਂ ਅੰਡਰਸਟੈਂਡ ਕਰ ਸਕਦੇ ਹਾਂ ਕਿ ਐਗਜ਼ੈਕਟਲੀ ਚੀਜ਼ ਕੀ ਹੈ। ਵੈਸੇ ਉਸ ਨੂੰ ਸਮਝ ਵੀ ਨਹੀਂ ਸਕਦੇ ਔਰ ਸਪੈਸ਼ਲੀ ਜਦੋਂ 5-6 ਮਿੰਟ ਜਾਂ 15 ਮਿੰਟ ਪਹਿਲਾਂ ਇਹ ਬਿਲ ਲਿਆਂਦਾ ਜਾਂਦਾ ਹੈ ਤਾਂ ਸਮਝਣਾ ਔਖਾ ਹੁੰਦਾ ਹੈ। ਸੋ, ਅੱਗੇ ਤੋਂ ਮੇਰੀ ਗੁਜ਼ਾਰਿਸ਼ ਹੈ ਕਿ ਜਦੋਂ ਵੀ ਕੋਈ ਅਮੈਂਡਮੈਂਟ ਲਿਆਂਦੀ ਜਾਵੇ ਤਾਂ ਉਸ ਦੇ ਨਾਲ ਬਿਲ ਜ਼ਰੂਰ ਦਿੱਤਾ ਜਾਵੇ। ਜਿਹੜਾ The Punjab Agricultural Produce Markets (Amendment) Bill ਹੈ, ਇਸ ਦੇ ਵਿੱਚ ਜਿਸ ਤਰ੍ਹਾਂ ਕੁਝ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਐਗਰੀਕਲਚਰ ਪਰਡਿਊਸ ਪ੍ਰਾਈਸ ਸਟੈਬਲਾਈਜ਼ੇਸ਼ਨ ਫੀਸ, ਪਹਿਲੀ ਗੱਲ ਤਾਂ ਪਤਾ ਨਹੀਂ ਕਿ ਐਗਜ਼ੈਕਟਲੀ ਕਿੰਨੀ ਫੀਸ ਚਾਰਜ ਕੀਤੀ ਜਾਵੇਗੀ। ਇਹ ਲਾਇਸੰਸਡ ਕਮਿਸ਼ਨ ਏਜੰਟਸ ਤੋਂ ਚਾਰਜ ਕੀਤੀ ਜਾ ਰਹੀ ਹੈ। ਮੇਰਾ ਖਿਆਲ ਹੈ ਕਿ ਪਹਿਲਾਂ ਤਾਂ ਇਹ ਵੀ ਨਹੀਂ ਪਤਾ ਕਿ ਜਿਹੜੇ ਟੋਟਲ ਕਮਿਸ਼ਨ ਏਜੰਟਸ ਹਨ, ਉਨ੍ਹਾਂ ਤੋਂ ਕਿੰਨੀ ਫੀਸ ਲੈਣੀ ਹੈ, ਪੰਜ ਪ੍ਰਸੈਂਟ, ਦਸ ਪ੍ਰਸੈਂਟ, ਵੀਹ ਪ੍ਰਸੈਂਟ। ਕੋਈ ਗੱਲ ਹੋ ਰਹੀ ਹੈ ਕਿ ਸ਼ਾਇਦ 20 ਪ੍ਰਸੈਂਟ ਲਈ ਜਾ ਰਹੀ ਹੈ। ਜੇਕਰ ਐਕਚੁਅਲੀ ਇਹ ਫੀਸ ਲੈਣੀ ਹੈ, ਠੀਕ ਹੈ ਸਟੈਬਲਾਈਜ਼ੇਸ਼ਨ ਫੰਡ ਹੋਣਾ ਚਾਹੀਦਾ ਹੈ ਪਰ ਇਹ ਫੀਸ ਲੈਣੀ ਚਾਹੀਦੀ ਹੈ ਜਿਹੜਾ ਪਰਚੇਜ਼ਰ ਹੈ, ਜਿਹੜਾ ਵੀ ਪਰਚੇਜ਼ਰ ਹੋਵੇ, ਉਸ ਤੋਂ ਲਈ ਜਾਣੀ ਚਾਹੀਦੀ ਹੈ। ਜੇਕਰ ਐਫ.ਸੀ.ਆਈ. ਹੈ ਤਾਂ ਉਨ੍ਹਾਂ ਤੋਂ ਲੈਣੀ ਚਾਹੀਦੀ ਹੈ। ਜੇਕਰ ਕੋਈ ਫਸਲਾਂ ਕਾਟਨ ਕਾਰਪੋਰੇਸ਼ਨ ਖਰੀਦਦੀ ਹੈ, ਉਹ ਨਰਮਾ ਖਰੀਦਦਾ ਹੈ ਤਾਂ ਉਨ੍ਹਾਂ ਤੋਂ ਲੈਣੀ ਚਾਹੀਦੀ ਹੈ। ਜੇਕਰ ਆੜ੍ਹਤੀਆ ਖਰੀਦਦਾ ਹੈ ਤਾਂ ਫਿਰ ਆੜ੍ਹਤੀਏ ਤੋਂ ਲਈ ਜਾਵੇ। ਅਦਰਵਾਈਜ਼ ਆੜ੍ਹਤੀਏ ਨੂੰ ਪੀਨਲਾਈਜ਼ ਕਰਨਾ ਸਹੀ ਨਹੀਂ ਹੋਵੇਗਾ। ਸਪੈਸ਼ਲੀ ਜਦੋਂ ਆੜ੍ਹਤੀਆ ਅੱਗੇ ਵੀ ਲੋਨ ਦਿੰਦਾ ਹੈ ਅਸੀਂ ਤਾਂ ਉਸ ਤੇ ਕੋਈ ਨਾ ਕੋਈ ਪਾਬੰਦੀਆਂ ਲਗਾਉਣਾ ਚਾਹੁੰਦੇ ਹਾਂ। ਜਿਹੜੀ ਚੰਗੀ ਗੱਲ ਹੈ, ਉਸ ਦਾ ਅਸੀਂ ਸਮਰਥਨ ਕਰਦੇ ਹਾਂ। ਸੋ, ਇਸ

ਤੇ ਕਾਫੀ ਕਲੈਰੀਫਿਕੇਸ਼ਨ ਦੀ ਲੋੜ ਹੈ। ਮੇਰਾ ਖਿਆਲ ਹੈ ਇਹ ਬਹੁਤ ਵੇਗ ਅਮੈਂਡਮੈਂਟ ਲਿਆਂਦੀ ਗਈ ਹੈ। ਦੂਸਰੀ ਗੱਲ ਇਹ ਹੈ ਕਿ ਮੈਂ ਥੋੜ੍ਹਾ ਜਿਹਾ ਰੈਫਰ ਇਸ ਕਰਕੇ ਕਰ ਰਿਹਾ ਹਾਂ ਕਿ ਕਿਉਂਕਿ ਇਹ ਵੀ ਆੜ੍ਹਤੀਏ ਦੀ ਗੱਲ ਹੋ ਰਹੀ ਹੈ। ਜਿਹੜਾ ਅਗਲਾ ਬਿਲ ਹੈ, ਉਸ ਵਿੱਚ ਮੈਨਸ਼ਨ ਹੈ ਕਿ - The government shall notify the maximum amount of debt that can be advanced by the creditor to the debtor on per acre basis.

**ਮਾਨਯੋਗ ਸਪੀਕਰ :** ਤੁਸੀਂ ਅਗਲੇ ਬਿਲ ਦੀ ਗੱਲ ਨਾ ਕਰੋ।

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਇਹ ਮੈਂ ਇਸ ਕਰਕੇ ਕਹਿੰਦਾ ਹਾਂ ਕਿ ਇਸ ਨਾਲ ਉਹ ਬਿਲ ਲਿੰਕਡ ਹੈ। ਇਸ ਵਿੱਚ ਪਰ ਏਕੜ ਅਮਾਊਂਟ ਕਿੰਨਾ ਹੋਏਗਾ। ਇਹ ਮੈਂ ਇਸ ਕਰਕੇ ਗੱਲ ਕਰ ਰਿਹਾ ਹਾਂ ਕਿ ਇਸ ਦਾ ਪਹਿਲੇ ਬਿਲ ਤੇ ਇਫੈਕਟ ਪੈਂਦਾ ਹੈ ਕਿਉਂਕਿ ਕੋਆਪ੍ਰੇਟਿਵ ਸੋਸਾਇਟੀਜ਼ 25,000 ਪਰ ਏਕੜ ਦਿੰਦੀਆਂ ਹਨ। ਇਸ ਦੀ ਪ੍ਰਾਬਲਮ ਇਹ ਆਉਣੀ ਹੈ ਕਿ ਜਿਹੜੇ ਲੋਕਾਂ ਨੇ ਠੇਕੇ ਉਤੇ ਜ਼ਮੀਨਾਂ ਲਈਆਂ ਹੋਈਆਂ ਹਨ । (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲੋਂ ਵਿਘਨ) ਨਹੀਂ, ਇਹ ਬਿਲ ਸੈਪਰੇਟ ਹੈ ਲੇਕਿਨ ਇਹ ਆਪਸ ਵਿਚ ਲਿਕੰਡ ਹੈ, ਇਹ ਮੈਂ ਆਪ ਹੀ ਕਹਿ ਰਿਹਾ ਹਾਂ ਕਿ ਸੈਪਰੇਟ ਬਿਲ ਹੈ। ਸਪੀਕਰ ਸਾਹਿਬ, ਜਿਹੜੇ ਲੋਕ ਠੇਕੇ ਉਤੇ ਜ਼ਮੀਨਾਂ ਲੈਂਦੇ ਹਨ, ਇਸ ਦਾ ਮਤਲਬ ਹੈ ਕਿ ਉਨ੍ਹਾਂ ਨੂੰ ਕਰੈਡਿਟ ਮਿਲ ਹੀ ਨਹੀਂ ਸਕਦਾ । ਸੋ, ਕਹਿਣ ਦਾ ਭਾਵ ਹੈ ਕਿ ਵੈਸੇ ਤਾਂ ਇਹ ਮਸਲਾ ਬਹੁਤ ਦੇਰ ਤੋਂ ਚੱਲ ਰਿਹਾ ਹੈ, ਸਾਲ 2006 ਵਿਚ ਜਦੋਂ ਕਾਂਗਰਸ ਸਰਕਾਰ ਆਈ ਸੀ ਤਾਂ ਉਦੋਂ ਤੋਂ ਇਹ ਮਸਲਾ ਚੱਲ ਰਿਹਾ ਹੈ ਪਰ ਪਿਛਲੀ ਸਰਕਾਰ ਦੇ ਵੇਲੇ ਇਨਡੈਬਿਟਨੈਸ ਬਿਲ ਉੱਤੇ ਵੀ ਕੋਈ ਫਾਈਨਲਾਈਜ਼ੇਸ਼ਨ ਨਹੀਂ ਆਈ । ਸੋ, ਇਸ ਵਿਚ ਕੁਝ ਸੋਧ ਲਿਆਉਣ ਦੀ ਲੋੜ ਹੈ । ਸੋ, ਮੇਰੀ ਗੁਜ਼ਾਰਿਸ਼ ਹੈ ਕਿ ਜਿੰਨੀ ਦੇਰ ਤੱਕ ਇਹ ਸੋਧਾਂ ਨਹੀਂ ਲਿਆਂਦੀਆਂ ਜਾਂਦੀਆਂ ਉਤਨੀ ਦੇਰ ਤੱਕ ਇਸ ਨੂੰ ਪੈਂਡਿੰਗ ਰੱਖ ਲਿਆ ਜਾਵੇ। ਇਹ ਮੇਰੀ ਰਿਕੁਐਸਟ ਹੈ। ਮਿਹਰਬਾਨੀ ਜੀ।

**ਮਾਨਯੋਗ ਸਪੀਕਰ:** ਥੈਂਕ ਯੂ। ਹਾਂ ਜੀ, ਸ਼੍ਰੀ ਰਾਜਾ ਵੜਿੰਗ ਜੀ। ਤੁਹਾਡੇ ਬਹੁਤ ਸਾਰੇ ਸਾਥੀ ਬੋਲ ਲਏ ਹਨ, ਸਾਰਿਆ ਨੇ ਨਹੀਂ ਬੋਲਣਾ ਹੁੰਦਾ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦੁਆਰਾ ਇੱਕ ਚੰਗੀ ਪਹਿਲਕਦਮੀ ਹੈ ਕਿ ਪ੍ਰਾਈਸ ਸਟੈਬਲਾਈਜ਼ੇਸ਼ਨ ਫੰਡ ਰੱਖਿਆ ਗਿਆ ਹੈ । ਮੇਰੇ ਸਾਹਮਣੇ ਬੈਠੇ ਮੈਂਬਰ ਸਾਹਿਬਾਨ ਨੇ ਅੱਛੀ ਗੱਲ ਕਹੀ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਅੰਦਰ 23000 ਨਹੀਂ,

45000 ਕਮਿਸ਼ਨ ਏਜੰਟ ਹਨ ਜਿਨ੍ਹਾਂ ਕੋਲ ਲਾਇਸੰਸ ਹਨ, ਜਿਸ ਨੂੰ ਆਪਾਂ ਆੜਤ ਕਹਿੰਦੇ ਹਨ ਜਾਂ ਉਸ ਨੂੰ ਆੜਤ ਲਗਾ ਲਵੋ, ਦਾਮੀ ਲਗਾ ਲਵੋ। ਇਹ ਲਗਭਗ ਢਾਈ ਪਰਸੈਂਟ ਫੀਸ ਉਨ੍ਹਾਂ ਕੋਲ ਜਾਂਦੀ ਹੈ ਜਿਹੜੀ ਕਿ ਸਾਰੀ ਦੀ ਸਾਰੀ ਸੈਂਟਰ ਗੌਰਮਿੰਟ ਦਿੰਦੀ ਹੈ, ਪੰਜਾਬ ਉਨ੍ਹਾਂ ਆੜਤੀਆਂ ਨੂੰ ਕੋਈ ਫੀਸ ਨਹੀਂ ਦਿੰਦਾ। ਸੋ, ਜਿਹੜਾ ਢਾਈ ਪਰਸੈਂਟ ਉਨ੍ਹਾਂ ਆੜਤੀਆਂ ਨੂੰ ਮਿਲਦਾ ਹੈ । ਅੱਜ ਇਹ ਸਾਡੇ ਵੀ ਨੋਟਿਸ ਵਿਚ ਗੱਲ ਆਈ ਹੈ ਕਿਉਂਕਿ ਉਹ ਤਮਾਮ ਲੋਕ ਕੱਲ੍ਹ ਨੂੰ ਇਕੱਠੇ ਵੀ ਹੋ ਰਹੇ ਹਨ, ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ 20% ਦੇ ਲਗਭਗ, ਉਹ ਬਿਲ ਵਿੱਚ ਦੱਸਿਆ ਨਹੀਂ ਗਿਆ ਕਿ 20% ਲਗਾਉਣੀ ਹੈ, 15% ਲਗਾਉਣੀ ਹੈ ਜਾਂ 10% ਲਗਾਉਣੀ ਹੈ ਜਾਂ 18% ਲਗਾਉਣੀ ਹੈ । ਇਸ ਤਰ੍ਹਾਂ ਇਸ ਵਿਚ ਉਨ੍ਹਾਂ ਉਤੇ ਲਗਭਗ 20% ਟੈਕਸ ਲੱਗ ਜਾਵੇਗਾ ਅਤੇ ਉਨ੍ਹਾਂ ਨੂੰ ਪ੍ਰਾਈਸ ਸਟੈਬਲਾਈਜੇਸ਼ਨ ਫੰਡ ਵਾਸਤੇ ਦੇਣਾ ਪਵੇਗਾ। ਇਹ ਬਿਲਕੁਲ ਚੰਗੀ ਗੱਲ ਹੈ, ਇਹ ਫੰਡ ਕਿਸਾਨਾਂ ਦੇ ਵਾਸਤੇ ਬਹੁਤ ਜ਼ਰੂਰੀ ਹੈ, ਇਹ ਹੋਣਾ ਚਾਹੀਦਾ ਹੈ । ਮੈਂ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ, ਸਾਡੇ ਮੰਤਰੀ ਸਾਹਿਬਾਨ ਅਤੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ।ਇਹ ਹੋਣਾ ਚਾਹੀਦਾ ਹੈ ਲੇਕਿਨ ਮੈਨੂੰ ਲੱਗਦਾ ਹੈ ਕਿ ਉਨ੍ਹਾਂ ਦੇ ਹਿੱਸੇ ਵਿਚੋਂ ਕੱਟ ਕੇ ਉਹ ਫੰਡ ਵਾਸਤੇ ਪੈਸਾ ਨਹੀਂ ਰੱਖਣਾ ਚਾਹੀਦਾ । ਕਿਉਂਕਿ ਅੱਜ ਉਨ੍ਹਾਂ ਨੂੰ ਇਹ ਲੱਗ ਰਿਹਾ ਹੈ ਕਿ ਇਹ ਸਾਡੇ ਹੱਕ ਉਤੇ, ਜਿਹੜਾ ਕਿ ਸੈਂਟਰ ਗੌਰਮਿੰਟ ਸਾਨੂੰ ਦਿੰਦੀ ਹੈ ਉਸ ਵਿਚੋਂ ਇਹ ਕਾਟ ਕੱਟੀ ਜਾ ਰਹੀ ਹੈ, ਬਿਲਕੁਲ ਸਾਰੇ ਕਿਸਾਨਾਂ ਨੂੰ ਮਿਲਣਾ ਚਾਹੀਦਾ ਹੈ ਲੇਕਿਨ ਉਨ੍ਹਾਂ ਤੇ ਨਹੀਂ ਹੋਣਾ ਚਾਹੀਦਾ। ਮੈਂ ਇਸ ਗੱਲ ਨੂੰ ਚਾਹੁੰਦਾ ਹਾਂ ਕਿ ਪਲੀਜ਼ ਸਰਕਾਰ ਇਸ ਉਤੇ ਅਮੈਂਡਮੈਂਟ ਕਰੇ ਕਿ ਉਸ ਉਤੇ ਨਹੀਂ ਹੋਣਾ ਚਾਹੀਦਾ ।

**Mr. Speaker:** Thank you.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ:** ਤੁਸੀਂ ਬੈਠੋ। ਪਲੀਜ਼, ਤੁਹਾਡਾ ਵਿਊ ਪੁਆਇੰਟ ਆ ਲਿਆ ਹੈ। ਵਡਾਲਾ ਸਾਹਿਬ ਬੋਲ ਲਏ ਹਨ, ਉਨ੍ਹਾਂ ਨੇ ਕਾਫੀ ਲੰਮੀ ਗੱਲ ਕਰ ਲਈ ਹੈ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ, ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮਾਨਯੋਗ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਕੁਝ ਕਹਿਣਾ ਸੀ, ਤੁਸੀਂ ਮੌਕਾ ਨਹੀਂ ਦਿੱਤਾ।

**Mr. Speaker:** You want to say something. ਕਹੋ ਜੀ।

**ਵਿੱਤ ਮੰਤਰੀ :** ਹਾਂ ਜੀ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਸਦਨ ਦੀ ਤਵੱਜੋ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ 10 ਸਾਲਾਂ ਵਿੱਚ, ਜਿਹੜੇ ਅਕਾਲੀ ਸਰਕਾਰ ਦੇ ਪਿਛਲੇ 10 ਸਾਲ ਗੁਜ਼ਰੇ ਹਨ, ਇਨ੍ਹਾਂ ਦਸ ਸਾਲਾਂ ਦੌਰਾਨ 10,000 ਕਿਸਾਨਾਂ ਨੇ ਖੁਦਕੁਸ਼ੀ ਕੀਤੀ ਹੈ । ਸਪੀਕਰ ਸਾਹਿਬ, ਪਿਛਲੇ 10 ਸਾਲਾਂ ਵਿੱਚ ਕੋਈ 45,000 ਕਰੋੜ ਰੁਪਿਆ ਕਮਿਸ਼ਨ ਆਈ ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਇਸ ਸਦਨ ਵਿੱਚ ਬਹਿਸ ਹੋਣੀ ਸੀ, ਉਹ ਸਿਆਸੀ ਮੁਫਾਦ ਜਾਂ ਸਿਆਸੀ ਦਬਾਅ ਤੋਂ ਅਲੱਗ ਹੋ ਕੇ ਇਹ ਸੋਚਣਾ ਸੀ। ਸਪੀਕਰ ਸਾਹਿਬ, ਹੁਣ ਹੋਇਆ ਕੀ ਹੈ ਕਿ ਗੌਰਮਿੰਟ ਆਫ ਇੰਡੀਆ ਨੇ price stabilization fund ਕਾਇਮ ਕਰ ਦਿੱਤਾ ਅਤੇ ਗੌਰਮਿੰਟ ਆਫ ਇੰਡੀਆ ਦੀ ਸ਼ਰਾਇਤ ਇਹ ਹੈ ਕਿ ਸਟੇਟ ਗੌਰਮਿੰਟ ਜੋ price stabilization fund ਵਿੱਚ ਪਾਵੇਗੀ, ਗੌਰਮਿੰਟ ਆਫ ਇੰਡੀਆ ਉਸ ਨੂੰ ਮੈਚ ਕਰ ਦੇਵੇਗੀ ਮਸਲਨ ਜੇ ਅਸੀਂ 500 ਕਰੋੜ ਪਾਵਾਂਗੇ ਤਾਂ ਗੌਰਮਿੰਟ ਆਫ ਇੰਡੀਆ ਉਸ ਨੂੰ ਮੈਚ ਕਰ ਦੇਵੇਗੀ। ਇਸ ਤਰ੍ਹਾਂ ਸਾਡੇ ਕੋਲ 1000 ਕਰੋੜ ਰੁਪਿਆ ਹੋਵੇਗਾ। ਸਪੀਕਰ ਸਾਹਿਬ, ਇਹ ਜਿਹੜੀ ਤਰਮੀਮ ਆਈ ਹੈ, ਇਸ ਵਿੱਚ ਤਿੰਨ ਫਰੀਕ ਹਨ। ਪਹਿਲਾ ਜਿਹੜਾ ਆੜ੍ਹਤ ਦਾ ਕੰਮ ਕਰਦੇ ਹਨ, ਇਕ ਕਮਿਸ਼ਨ ਮੰਡੀ ਬੋਰਡ ਨੂੰ ਜਾਂਦੀ ਹੈ ਅਤੇ ਇਕ ਮਾਰਕੀਟ ਕਮੇਟੀ ਨੂੰ ਜਾਂਦੀ ਹੈ। ਇਹ ਜਿਹੜੀਆਂ ਤਰਮੀਮਾਂ ਹਨ, ਮੰਡੀ ਬੋਰਡ ਵੀ ਪੈਸੇ ਪਾਵੇਗਾ, ਮਾਰਕੀਟ ਕਮੇਟੀ ਵੀ ਪਾਵੇਗੀ। ਇਹ ਕਿੰਨਾ ਪਾਵੇਗੀ ਅਤੇ ਆੜ੍ਹਤੀਏ ਤੋਂ ਕਿੰਨਾ ਲੈਣਾ ਹੈ, ਇਸ ਦਾ ਕੋਈ ਫੈਸਲਾ ਨਹੀਂ ਹੋਇਆ। ਹੋ ਸਕਦਾ ਹੈ ਕਿ ਬਿਲਕੁਲ ਨਾ ਲਈਏ, ਮੰਡੀ ਬੋਰਡ ਅਤੇ ਮਾਰਕੀਟ ਕਮੇਟੀ ਤੋਂ ਹੀ ਲਈਏ।(ਵਿਘਨ...) ਸੁਣੀ ਜਾਓ। ਸਪੀਕਰ ਸਾਹਿਬ, ਅੱਜ ਦੀ ਜਿਹੜੀ ਲੈਜਿਸਲੇਸ਼ਨ ਹੈ, ਇਹ ਸਿਰਫ ਇਕ enabling legislation ਹੈ। Price stabilization fund ਵਾਸਤੇ ਸਾਡੇ ਕੋਲ enabling legislation ਹੋਣੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦਿਓ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਮੰਡੀਆਂ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 5. THE PUNJAB SETTLEMENT OF AGRICULTURAL INDEBTEDNESS (AMENDMENT) BILL, 2018

**ਮਾਨਯੋਗ ਸਪੀਕਰ :** ਮਾਨਯੋਗ ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਹੁਣੇ ਵਿੱਤ ਮੰਤਰੀ ਜੀ ਗੱਲ ਕਰਕੇ ਗਏ ਹਨ ਕਿ ਪਿਛਲੇ 10 ਸਾਲਾਂ ਵਿੱਚ 10,000 ਗਰੀਬ ਕਿਸਾਨ ਖੁਦਕੁਸ਼ੀਆਂ ਕਰ ਚੁੱਕੇ ਹਨ, ਇਹ ਬਹੁਤ ਅਨਫਾਰਚੂਨੇਟ ਹੈ ਪਰ ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਪਰਸੋਂ ਤੱਕ ਯਾਨੀ 24 ਤਰੀਕ ਤੱਕ 524 ਦਿਨਾਂ ਦੇ ਵਿਚ 506 ਕਿਸਾਨਾਂ ਨੇ ਖੁਦਕੁਸ਼ੀਆਂ ਇਨ੍ਹਾਂ ਦੇ ਰਾਜ ਵਿਚ ਵੀ ਕਰ ਲਈਆਂ। ਜਿੱਥੋਂ ਤੱਕ ਗੱਲ ਰਹੀ ਰਾਹ ਪੱਧਰਾ ਕਰਨ ਦੀ ਜਿਹੜਾ ਪਿਛਲੇ ਸੈਸ਼ਨ ਦੌਰਾਨ ਪ੍ਰੋਫੈਸ਼ਨਲ ਫੀਸ ਬਿਲ 150 ਕਰੋੜ

ਵਾਲਾ ਇੰਟਰੋਡਿਊਸ ਕੀਤਾ ਗਿਆ ਸੀ ਉਹ ਵੀ ਰਾਹ ਪੱਧਰਾ ਕਰਨਾ ਹੁੰਦਾ ਹੈ ਉਸ ਤੋਂ ਬਾਅਦ ਕਿੰਨਾ ਲੱਗਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਫੰਡ ਕਰੀਏਟ ਹੋਣਾ ਚਾਹੀਦਾ ਹੈ ਪਰ ਉਸ ਦਾ ਜਿਹੜਾ ਬੋਝ ਹੈ ਉਹ ਆੜ੍ਹਤੀਆਂ ਉਤੇ ਨਹੀਂ ਪੈਣਾ ਚਾਹੀਦਾ । ਇਹ ਸ਼ੋਸ਼ਣ ਕਿਸਾਨਾਂ ਦਾ ਰੋਕਣਾ ਚਾਹੀਦਾ ਹੈ। ਚਲੋ, ਹੁਣ ਇਸ ਬਿਲ ਉਤੇ ਆਈਏ ਤਾਂ ਇਸ ਬਿਲ ਬਾਰੇ ਮੈਂ ਕੁਝ ਕਹਾਂ, ਇਸ ਦਾ ਪੁਆਇੰਟ 3 ਏ I would like to reproduce. The government shall notify the maximum amount of debt that can be advanced to the creditor by the debtor on per acre basis. ਸਰ, ਗੱਲ ਏਨੀ ਹੈ ਕਿ 70 ਸਾਲਾਂ ਦਾ ਆੜ੍ਹਤੀਆ ਦਾ ਅਤੇ ਕਿਸਾਨਾਂ ਦਾ ਨਹੁੰ ਮਾਸ ਦਾ ਰਿਸ਼ਤਾ ਹੈ ਔਰ ਬਹੁਤ ਸਮੇਂ ਇਸ ਤਰ੍ਹਾਂ ਦੇ ਹੁੰਦੇ ਹਨ ਕਿ ਜਦੋਂ ਜਿਹੜਾ ਕਿਸਾਨ ਹੈ ਉਹ ਬੈਂਕ ਦੇ ਕੋਲੋਂ ਪੈਸੇ ਲੈਣ ਜੋਗਾ ਨਹੀਂ ਰਹਿੰਦਾ, ਜਿਸ ਤਰ੍ਹਾਂ ਫਰਜ਼ ਕਰੋ ਕਿ ਸੋਕਾ ਪੈ ਗਿਆ ਜਾਂ ਹੜ੍ਹ ਆ ਗਏ ਜਾਂ ਕਿਸੇ ਨੇ ਘਰ ਪਾਉਣਾ ਹੈ ਜਾਂ ਕਿਸੇ ਨੇ ਬੱਚੇ ਨੂੰ ਬਾਹਰ ਭੇਜਣਾ ਹੈ, ਕਿਸੇ ਦੇ ਘਰ ਵਿੱਚ ਵਿਆਹ-ਸ਼ਾਦੀ ਹੈ, ਉਸ ਸਮੇਂ ਜਿਹੜਾ ਆੜ੍ਹਤੀਆ ਹੈ, ਉਹ ਉਸ ਦੀ ਮਦਦ ਉਪਰ ਆਉਂਦਾ ਹੈ । ਜਿਹੜਾ ਡੈੱਟ ਹੈ ਜੇਕਰ ਆਪਾਂ ਪਿਛਲਾ ਰਿਕਾਰਡ ਚੁੱਕ ਕੇ ਵੇਖੀਏ ਤੇ ਜੋ ਆਪਾਂ ਪੇਪਰਾਂ ਵਿਚ ਪੜ੍ਹਦੇ ਰਹੇ ਹਾਂ ਤੇ ਜਦੋਂ ਸਰਕਾਰ ਦੀਆਂ ਬੈਂਕਰਜ਼ ਨਾਲ ਮੀਟਿੰਗਜ਼ ਹੁੰਦੀਆਂ ਰਹੀਆਂ ਹਨ ਤਾਂ ਉਸ ਸਮੇਂ ਵੇਖਣ ਵਿੱਚ ਇਹ ਮਿਲਿਆ ਸੀ ਕਿ ਜੇ ਅੱਜ ਕਿਸਾਨ ਕਰਜ਼ਈ ਹੋਇਆ ਹੈ ਤਾਂ ਉਹ ਪ੍ਰਾਈਵੇਟ ਬੈਂਕਾਂ ਨੇ ਜਿਹੜੇ ਐਕਸੈਸ ਲੋਨ ਕਰ ਦਿੱਤੇ ਉਨ੍ਹਾਂ ਕਰਕੇ ਹੋਇਆ ਕਿਉਂਕਿ ਉਹ ਕਰਾਪ ਲੋਨ ਨਹੀਂ ਸੀ ਕਰਦੇ ਉਹ ਲੈਂਡ ਲੋਨ ਕਰਨ ਲੱਗ ਗਏ। ਪੰਜਾਹ ਲੱਖ ਰੁਪਏ ਦਾ ਕਿੱਲਾ ਹੈ ਤਾਂ ਉਨ੍ਹਾਂ ਨੇ ਇੱਕ ਕਿੱਲੇ ਦੇ ਪਿਛੇ 10-10 ਜਾਂ 20-20 ਲੱਖ ਰੁਪਏ ਦਾ ਲੋਨ ਦੇ ਦਿੱਤਾ ਪ੍ਰੰਤੂ ਕਿਸਾਨ ਦੀ ਫਸਲ 40,000 ਰੁਪਏ ਦੀ ਹੋਣੀ ਹੈ। ਇਸ ਕਰਕੇ ਕਿਸਾਨ ਡੈੱਟ ਟਰੈਪ ਦੇ ਵਿਚ ਫਸਿਆ ਹੈ। ਆੜ੍ਹਤੀਏ ਵਰਗਾ ਤਾਂ ਕੋਈ ਬੈਂਕਰ ਹੀ ਨਹੀਂ ਹੈ ਕਿਉਂਕਿ ਉਸ ਨੂੰ ਪਤਾ ਹੈ ਕਿ ਇਸ ਕਿਸਾਨ ਦੀ ਵਰਥ ਕਿੰਨੀ ਹੈ, ਉਹ ਕਿੰਨਾ ਕਰਜ਼ਾ ਮੋੜ ਸਕਦਾ ਹੈ। ਉਹ ਪਹਿਲਾਂ ਦੇਖ ਕੇ ਕਿਸਾਨ ਨੂੰ ਕਰਜ਼ਾ ਦਿੰਦਾ ਰਿਹਾ ਹੈ। ਸੋ, ਮੇਰੇ ਕਹਿਣ ਦਾ ਮਤਲਬ ਸਿਰਫ ਤੇ ਸਿਰਫ ਇੰਨਾ ਹੈ ਕਿ ਕਿਸਾਨਾਂ ਅਤੇ ਆੜ੍ਹਤੀਆਂ ਦਾ ਸ਼ੋਸ਼ਣ ਰੁਕਣਾ ਚਾਹੀਦਾ ਹੈ। ਪਰ ਜਿਹੜਾ ਇਨ੍ਹਾਂ ਦਾ ਪਿਛਲੇ 70 ਸਾਲ ਦਾ ਰਿਲੇਸ਼ਨ ਚੱਲਿਆ ਆਉਂਦਾ ਹੈ, ਉਸ ਵਿਚ ਸਰਕਾਰ ਵਿਚੋਲੀਆ ਬਣ ਕੇ ਇਹ ਤਹਿ ਕਰਨਾ ਚਾਹੁੰਦੀ ਹੈ। ਹੁਣ ਲੱਖਾਂ ਕਿਸਾਨ ਜੋ ਹਨ, ਉਹ ਲੈਂਡਲੈੱਸ ਹਨ। ਉਹ ਠੇਕੇ ਤੇ ਜ਼ਮੀਨ ਲੈ ਕੇ ਵਾਹੀ ਕਰਦੇ ਹਨ, ਉਨ੍ਹਾਂ ਦਾ ਇਹ ਕੀ ਪ੍ਰਬੰਧ ਕਰਨਗੇ? ਇਸ ਦਾ ਮਤਲਬ ਹੈ ਕਿ ਉਹ ਤਾਂ ਫਿਰ ਆੜ੍ਹਤੀਏ ਦੇ ਉਪਰੋਂ ਲੋਨ ਹੀ ਨਹੀਂ ਲੈ ਸਕਣਗੇ। ਇਸ ਤੋਂ ਵੀ ਵੱਡੀ ਗੱਲ ਹੈ ਕਿ ਸਪੋਜ਼ ਕਰੋ ਕਿ ਬਲੈਕ ਐਂਡ ਵਾਈਟ ਦੇ ਵਿੱਚ ਇਨ੍ਹਾਂ ਨੇ

[ ਸ਼੍ਰੀ ਅਮਨ ਅਰੋੜਾ ]

ਫਿਕਸ ਕਰ ਦਿੱਤਾ ਕਿ ਤੁਸੀਂ 50,000 ਜਾਂ 40,000 ਰੁਪਿਆ ਪਰ ਏਕੜ ਦੇ ਸਕਦੇ ਹੋ, ਪਰ ਕਿਸਾਨ ਨੂੰ ਦੋ ਲੱਖ ਰੁਪਿਆ ਚਾਹੀਦਾ ਹੈ, ਉਸ ਨੇ ਆੜ੍ਹਤੀਏ ਤੋਂ ਦੋ ਲੱਖ ਰੁਪਿਆ ਮੰਗਿਆ। ਉਹ 50000 ਰੁਪਿਆ ਪੱਕੇ ਵਿੱਚ ਦੇਵੇਗਾ ਅਤੇ ਡੇਢ ਲੱਖ ਰੁਪਿਆ ਕੱਚੇ ਵਿੱਚ ਦੇਵੇਗਾ। ਜਿਹੜਾ ਕੱਚੇ ਦਾ ਪੈਸਾ ਹੋਵੇਗਾ, ਉਹ ਜਿਹੜਾ ਇਨਡੈਬਟਨੈਸ ਟ੍ਰਿਬਿਊਨਲ ਹੈ, ਇਹ ਪੈਸਾ ਕਵਰ ਨਹੀਂ ਕਰ ਸਕੇਗਾ। ਉਹ ਪੈਸੇ ਮੁੱਕਰਨੇ ਸ਼ੁਰੂ ਹੋਣਗੇ ਫਿਰ ਕਿਸਾਨਾਂ ਅਤੇ ਆੜ੍ਹਤੀਆਂ ਦਾ ਆਪਸੀ ਰਿਸ਼ਤਾ ਖਰਾਬ ਹੋਵੇਗਾ। What I mean to say that this is all ridiculous exercise. ਇਸ ਦੇ ਵਿਚ ਇੰਨਾ ਹੋਣਾ ਚਾਹੀਦਾ ਹੈ ਕਿ ਜਿਹੜਾ ਅਨਵਾਂਟੇਡ ਟਰਮਜ਼ ਹਨ, either on the farmers side or on the ਆੜ੍ਹਤੀਆ ਸਾਈਡ, ਉਹ ਨਹੀਂ ਹੋਣੀਆਂ ਚਾਹੀਦੀਆਂ। ਸ਼ੋਸ਼ਣ ਕਿਸੇ ਦਾ ਵੀ ਹੁੰਦਾ ਹੈ ਤਾਂ ਉਹ ਗਲਤ ਹੈ। ਆਪਾਂ ਇਸ ਦੇ ਰਾਹੀਂ ਕਿਸਾਨਾਂ ਦਾ ਸ਼ੋਸ਼ਣ ਰੋਕਣਾ ਚਾਹੁੰਦੇ ਹਾਂ ਪਰ ਇਸ ਦੇ ਰਾਹੀਂ ਫਿਰ ਆੜ੍ਹਤੀਆਂ ਦਾ ਸ਼ੋਸ਼ਣ ਹੋਣਾ ਸ਼ੁਰੂ ਹੋ ਜਾਵੇਗਾ। ਸੋ, ਮੇਰੇ ਕਹਿਣ ਦਾ ਮਤਲਬ ਹੈ ਕਿ ਇਸ ਦੇ ਵਿੱਚ ਸਰਕਾਰ ਆਪਣੇ ਵਲੋਂ ਹੀ ਆਊਟ ਆਫ ਬਲੂ ਦੇਖੇ, ਮੇਰੀ ਕਿਸਾਨਾਂ ਦੀਆਂ ਜਥੇਬੰਦੀਆਂ ਨਾਲ ਵੀ ਗੱਲ ਹੋਈ ਹੈ ਅਤੇ ਆੜ੍ਹਤੀਆ ਐਸੋਸੀਏਸ਼ਨ ਨਾਲ ਵੀ ਗੱਲ ਹੋਈ ਹੈ। Nobody wants all this. ਸਿਰਫ ਤੇ ਸਿਰਫ ਤੁਸੀਂ ਉਨ੍ਹਾਂ ਦੀ ਆਪਸ ਦੇ ਵਿਚ ਇਕ ਕਮੇਟੀ ਬਣਾ ਦਿਉ ਤਾਂ ਕਿ ਉਹ ਫੈਸਲਾ ਕਰ ਸਕਣ ਅਤੇ ਇਸ ਤਰ੍ਹਾਂ ਦੀ ਦਿੱਕਤ ਕਿਸੇ ਨੂੰ ਨਾ ਆਵੇ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਇਸ ਬਿਲ ਦੇ ਸਮਰਥਨ ਵਿਚ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਕਈ ਵਾਰੀ ਕੀ ਹੁੰਦਾ ਹੈ ਕਿ ਮੈਂ ਦੇਖ ਰਿਹਾ ਸੀ ਕਿ ਮੇਰੇ ਮਿੱਤਰ ਬੋਲ ਰਹੇ ਸੀ। ਤਕਰਬੀਨ ਇਨ੍ਹਾਂ ਨੇ ਹਰੇਕ ਬਿਲ ਦੇ ਉਪਰ ਹੀ ਬੋਲਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਆਪਣੇ ਕੁਝ ਖਦਸ਼ੇ ਜ਼ਾਹਿਰ ਕੀਤੇ ਹਨ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰੇ ਖਦਸ਼ੇ ਸਰਕਾਰ ਦੇ ਧਿਆਨ ਵਿਚ ਹਨ।

ਸਪੀਕਰ ਸਾਹਿਬ, ਨੰਬਰ ਦੋ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਇਸ ਵੇਲੇ ਆਪਾਂ ਨੂੰ ਸਦਨ ਵਿਚ ਹਮੇਸ਼ਾ ਸੱਚੀ ਗੱਲ ਕਰਨੀ ਚਾਹੀਦੀ ਹੈ ਅਤੇ ਆਪਾਂ ਨੂੰ ਕਦੇ ਸਿਆਸਤ ਤੋਂ ਵੀ ਉਪਰ ਉਠਣਾ ਚਾਹੀਦਾ ਹੈ। ਸੱਚਾਈ ਇਹ ਹੈ ਕਿ ਮੇਰੇ ਪਿਤਾ ਜੀ ਅਤੇ ਮੇਰੇ ਦਾਦਾ ਜੀ ਜਦੋਂ ਗੱਲ ਕਰਦੇ ਸੀ, ਉਹ ਇਹ ਕਹਿੰਦੇ ਹੁੰਦੇ ਸੀ ਕਿ ਪੁੱਤਰ ਤੁਹਾਡੇ ਤਿੰਨਾਂ ਭਰਾਵਾਂ ਵਾਸਤੇ ਚਿੱਟੀ ਚਾਦਰ ਛੱਡ ਕੇ ਜਾਵਾਂਗੇ। ਸਾਡੇ ਪੰਜਾਬ ਵਿਚ ਆੜ੍ਹਤੀ ਅਤੇ ਕਿਸਾਨ ਦਾ ਇਕ ਰਿਸ਼ਤਾ ਹੈ। ਆੜ੍ਹਤੀ ਤੇ ਕਿਸਾਨ ਦਾ ਰਿਸ਼ਤਾ

ਕਿਸੇ ਵੇਲੇ ਬਹੁਤ ਪਵਿੱਤਰ ਹੁੰਦਾ ਸੀ। ਉਦੋਂ ਆੜ੍ਹਤੀ ਅੰਡੇ ਖਾਂਦਾ ਸੀ ਪ੍ਰੰਤੂ ਮੁਰਗੀ ਨਹੀਂ ਮਾਰਦਾ ਸੀ। ਹੁਣ ਹਾਲਾਤ ਇਹ ਹੋਏ ਪਏ ਹਨ ਕਿ ਹੁਣ ਮੁਰਗੀ ਨੂੰ ਵੱਢਣ ਨੂੰ ਹੀ ਫਿਰਦੇ ਹਨ ਔਰ ਬਹੁਤ ਸਾਰੀਆਂ ਵੱਢੀਆਂ ਵੀ ਹਨ। (ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਵਲੋਂ ਵਿਘਨ) ਇੱਕ ਮਿੰਟ ਮੇਰੀ ਗੱਲ ਸੁਣ ਲਵੋ। ਤੁਹਾਡੀ ਗੱਲ ਵੀ ਅਸੀਂ ਸੁਣੀ ਹੈ। ਪੰਜਾਬ ਦੇ ਹਾਲਾਤ ਇਹ ਹਨ ਕਿ ਪੰਜਾਬ ਵਿਚ ਭੋਲੇ-ਭਾਲੇ ਕਿਸਾਨਾਂ ਤੋਂ, ਸਾਲ 1977 ਦੇ ਵਿਚ ਕਾਮਰੇਡ ਇਕ ਡਰਾਮਾ ਖੇਡਦੇ ਹੁੰਦੇ ਸੀ, ਅਸੀਂ ਤਾਂ ਉਦੋਂ ਛੋਟੇ ਛੋਟੇ ਸੀ, ਸਪੀਕਰ ਸਾਹਿਬ, ਤੁਸੀਂ ਵੀ ਉਦੋਂ ਡਰਾਮਾ ਦੇਖਿਆ ਕਰਦੇ ਹੁੰਦੇ ਸੀ। ਕਾਮਰੇਡ ਡਰਾਮਾ ਕਰਿਆ ਕਰਦੇ ਸੀ ਕਿ ਜਦੋਂ ਕਿਸਾਨ ਆੜ੍ਹਤੀ ਕੋਲ ਹਿਸਾਬ ਕਰਨ ਜਾਇਆ ਕਰਦਾ ਸੀ, ਉਹ ਆੜ੍ਹਤੀ ਕੋਲ ਜਾ ਕੇ ਕਹਿੰਦਾ ਹੈ ਕਿ ਮੈਂ ਹੁਣ ਫਸਲ ਸੁੱਟੀ ਹੈ, ਮੇਰਾ ਹੁਣ ਹਿਸਾਬ ਕਰ ਦੇ। ਆੜ੍ਹਤੀ ਕਹਿੰਦਾ ਹੁੰਦਾ ਸੀ ਕਿ ਬੂਟਾ ਸਿਆਂ, 40 ਰੁਪਏ ਦਾ ਗੁੜ ਅਤੇ 40 ਰੁਪਏ ਦੀ ਪੱਤੀ, ਇਹ 80 ਰੁਪਏ ਹੋ ਗਏ ਅਤੇ 80 ਰੁਪਏ ਦੀ ਗੁੜ-ਚਾਹ ਪੱਤੀ ਹੋ ਗਈ। ਇਹ ਕਿੰਨੇ ਹੋ ਗਏ, ਇਹ 160 ਹੋ ਗਏ। ਕਿਸਾਨ ਨੇ ਤਿੰਨ ਚਾਰ ਵਾਰੀ ਕਹਿਣਾ ਕਿ ਨਹੀਂ ਬਾਊ ਜੀ, ਇਸ ਤਰ੍ਹਾਂ ਨਹੀਂ ਹੈ। ਫਿਰ ਕਿਸਾਨ ਨੂੰ ਕਹਿਣਾ ਕਿ ਲੈਣ ਵੇਲੇ ਤਾਂ ਤੂੰ ਬੜਾ ਇੱਦਾਂ ਚੁੱਪ ਬੈਠਾ ਹੁੰਦਾ ਹੈਂ ਅਤੇ ਦੇਣ ਵੇਲੇ ਤੈਨੂੰ ਹਿਸਾਬ ਆਉਂਦਾ ਹੈ। ਇਸ ਹਿਸਾਬ ਦੇ ਨਾਲ ਪੰਜਾਬ ਦੇ ਬਹੁਤ ਲੋਕਾਂ ਨੂੰ ਠੱਗਿਆ ਗਿਆ ਹੈ। ਉਦੋਂ ਕੋਈ ਲੈਜਿਸਲੇਸ਼ਨ ਨਾ ਹੋਣ ਕਰਕੇ ਅਜਿਹਾ ਹੋਇਆ। ਸਪੀਕਰ ਸਾਹਿਬ, ਮੈਨੂੰ ਇਸ ਵਿਸ਼ੇ ਤੇ ਬੋਲਣ ਲਈ ਦੋ ਤਿੰਨ ਮਿੰਟ ਦਾ ਸਮਾਂ ਦੇ ਦਿਉ। ਇਹ ਬੜਾ ਗੰਭੀਰ ਮੁੱਦਾ ਹੈ। ਮੈਂ ਅਤੇ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਸਾਹਿਬ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਸਾਹਿਬ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਸਾਹਿਬ ਅਤੇ ਸਾਡੇ ਸਾਥੀ ਸ਼੍ਰੀ ਨੱਥੂ ਰਾਮ ਜੀ, ਅਸੀਂ ਸਾਰਿਆਂ ਨੇ ਪੂਰੇ ਪੰਜਾਬ ਵਿੱਚ ਘੁੰਮ ਕੇ ਲੋਕਾਂ ਦੇ ਘਰਾਂ ਵਿਚ ਜਾ ਕੇ ਉਨ੍ਹਾਂ ਦੇ ਦਰਦ ਵੇਖੇ ਹਨ। (ਵਿਘਨ) ਇੱਕ ਮਿੰਟ ਰੁਕ ਜਾਵੋ ਜੀ। ਕਾਹਲੀ ਕਿਉਂ ਕਰਦੇ ਹੋ? ਤੁਹਾਨੂੰ ਟਾਈਮ ਮਿਲ ਜਾਣਾ ਹੈ। (ਵਿਘਨ) ਸਪੀਕਰ ਸਾਹਿਬ, ਜੋ ਅੱਜ ਦੇ ਹਾਲਾਤ ਨੇ, ਹੋ ਕੀ ਰਿਹਾ ਹੈ। ਇਕ ਵਿਅਕਤੀ ਦੇਖਦਾ ਹੈ ਕਿ ਮੇਰੇ ਐਨ.ਆਰ.ਆਈ. ਭਾਈ ਨੇ ਕੋਠੀ ਪਾ ਲਈ ਤੇ ਛੱਤ ਤੇ ਜਹਾਜ਼ ਟੰਗ ਦਿੱਤਾ ਹੈ। ਫਿਰ ਉਸ ਵਿਅਕਤੀ ਦੀ ਜ਼ਨਾਨੀ ਅਤੇ ਉਸ ਦੇ ਬੱਚੇ ਉਸਨੂੰ ਘਸੁੰਨ ਮਾਰਦੇ ਹਨ ਕਿ ਸਾਡਾ ਘਰ ਵੀ ਇਹੋ ਜਿਹਾ ਹੋਵੇ, ਸਾਡੇ ਘਰ ਵੀ ਫਾਰਚੂਨਰ ਖੜ੍ਹੇ। ਸਰਕਾਰੀਆ ਸਾਹਿਬ ਨੂੰ ਪਤਾ ਹੈ, 5-5 ਬੈੱਡਰੂਮ ਵਾਲੀਆਂ ਕੋਠੀਆਂ ਅਨਕੰਪਲੀਟ ਪਈਆਂ ਹਨ ਅਤੇ ਖੁਦਕੁਸ਼ੀ ਕੀਤੀ ਹੋਈ ਹੈ। ਸੋ, ਇਹ ਕਈ ਚੀਜ਼ਾਂ ਐਸੀਆਂ ਹਨ ਕਿ ਜਿੰਨਾ ਚਿਰ ਸਰਕਾਰ ਇਸ ਤੇ ਗੰਭੀਰ ਨਹੀਂ ਹੁੰਦੀ ਤਾਂ ਗੱਲ ਨਹੀਂ ਬਣਨੀ। ਜਿਹੜੇ ਤੁਸੀਂ ਖਦਸ਼ੇ ਜ਼ਾਹਰ ਕੀਤੇ ਹਨ, ਜਿੰਨਾ ਚਿਰ ਤੱਕ ਬੈਂਕਾਂ ਤੇ, ਆੜ੍ਹਤੀਆਂ ਤੇ ਔਰ ਸਾਡੇ ਆਪਣੇ

ਤੇ ਕੈਪ ਨਹੀਂ ਲਗਾਉਂਦੇ, ਗੱਲ ਨਹੀਂ ਬਣਨੀ ਕਿਉਂਕਿ ਜੇ ਮੈਨੂੰ ਖੁੱਲ੍ਹ ਮਿਲੀ ਹੋਵੇਗੀ ਕਿ ਮੈਂ ਜਿੰਨਾ ਮਰਜ਼ੀ ਕਰਜ਼ਾ ਲੈ ਲਵਾਂ ਤਾਂ ਮੈਂ ਫਿਰ ਵੱਧ ਕੇ ਲਵਾਂਗਾ।

**ਮਾਨਯੋਗ ਸਪੀਕਰ :** ਕਨਕਲੂਡ ਕਰੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਅੱਜ ਜ਼ਰੂਰਤ ਹੈ ਕਿ ਸਰਕਾਰ ਕਿਸੇ ਨਾ ਕਿਸੇ ਕਾਨੂੰਨ ਤਹਿਤ ਕੋਈ ਬੰਦਸ਼ ਲਿਆਵੇ ਕਿ ਅਸੀਂ ਉਤਨਾ ਹੀ ਕਰਜ਼ਾ ਲਈਏ ਜਿੰਨਾ ਮੋੜਨ ਦੇ ਸਮਰੱਥ ਹੋਈਏ। ਧੰਨਵਾਦ ਜੀ।

**ਸਰਦਾਰ ਸੰਗਤ ਸਿੰਘ ਗਿਲਜੀਆਂ (ਉੜਮੁੜ):** ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਕਿਸਾਨ ਵੀਰਾਂ ਵੱਲ ਅਤੇ ਆੜ੍ਹਤੀਆਂ ਵੱਲ ਦਿਵਾਉਣਾ ਚਾਹੁੰਦਾ ਹਾਂ। ਮੈਂ ਜਮਾਂਦਰੂ ਆੜ੍ਹਤੀਆਂ ਹਾਂ, ਮੈਂ ਕਿਸਾਨ ਵੀ ਹਾਂ, ਮੈਂ 40 ਸਾਲ ਤੋਂ ਆੜ੍ਹਤ ਕਰ ਰਿਹਾ ਹਾਂ, ਮੈਂ ਰਾਈਸ ਸ਼ੈਲਰ ਵੀ ਚਲਾਉਂਦਾ ਹਾਂ। ਸਾਡਾ ਕਿਸਾਨਾਂ ਨਾਲ ਬਹੁਤ ਗਹਿਰਾ ਰਿਸ਼ਤਾ ਹੈ। ਜਦੋਂ ਦਾ ਇਸ ਬਿਲ ਬਾਰੇ ਪਤਾ ਲੱਗਾ ਹੈ ਤਾਂ ਪੂਰੇ ਪੰਜਾਬ ਵਿਚ ਰੌਲਾ ਪੈ ਗਿਆ ਹੈ। ਕੱਲ੍ਹ ਨੂੰ ਆੜ੍ਹਤੀਆ ਐਸੋਸੀਏਸ਼ਨ ਦੇ ਸਾਰੇ ਪ੍ਰਧਾਨ ਧਰਨੇ ਦੇਣ ਆ ਰਹੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਕੋਈ ਕੰਮ ਨਾ ਕੀਤਾ ਜਾਵੇ। ਆੜ੍ਹਤ ਵਿਚ ਢਾਈ ਫੀਸਦੀ ਆਮਦਨ ਹੁੰਦੀ ਹੈ। ਜੇਕਰ ਅਸੀਂ ਆਪਣੀ ਢਾਈ ਫੀਸਦੀ ਵਿਚੋਂ 20 ਫੀਸਦੀ ਸਰਕਾਰ ਨੂੰ ਦੇਣਾ ਹੈ। ਅਸੀਂ ਜ਼ਿਮੀਂਦਾਰ ਦਾ ਫਾਇਦਾ ਕਰਨਾ ਹੈ। ਜ਼ਿਮੀਂਦਾਰ ਦਾ ਫਾਇਦਾ ਤਾਂ ਹੀ ਹੋ ਸਕਦਾ ਹੈ ਜੇਕਰ ਕਿਸਾਨ 17 ਫੀਸਦੀ ਨਮੀ ਵਾਲਾ ਝੋਨਾ ਮੰਡੀਆਂ ਵਿਚ ਲੈ ਕੇ ਆਵੇ ਤਾਂ ਉਸ ਨੂੰ ਐਮ.ਐਸ.ਪੀ. ਪੂਰੀ ਮਿਲਦੀ ਹੈ ਪਰ ਜੇਕਰ 25 ਫੀਸਦੀ ਨਮੀ ਵਾਲਾ ਝੋਨਾ ਲੈ ਕੇ ਆਵੇ ਤਾਂ ਉਹ ਪੈਸਾ ਆੜ੍ਹਤੀਆਂ ਕੋਲੋਂ ਕੱਟ ਕੇ ਕਿਸਾਨ ਨੂੰ ਦੇਈਏ ਤਾਂ ਇਹ ਕੋਈ ਚੰਗੀ ਗੱਲ ਨਹੀਂ ਹੈ। ਇਸ ਨਾਲ ਮੰਡੀਆਂ ਵਿਚ ਸਾਰਾ ਝੋਨਾ ਗਿੱਲਾ ਆਵੇਗਾ, ਤੁਸੀਂ ਉਸ ਦੀ ਪੂਰੀ ਭਰਪਾਈ ਨਹੀਂ ਕਰ ਸਕੋਗੇ। ਇਸ ਨਾਲ ਨੁਕਸਾਨ ਹੋਵੇਗਾ, ਮੰਡੀਆਂ ਵਿਚ ਹੜਤਾਲ ਹੋਵੇਗੀ। ਮੇਰੀ ਸਰਕਾਰ ਨੂੰ ਅਤੇ ਵਿੱਤ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਸ ਬਿਲ ਤੇ ਗੌਰ ਕੀਤੀ ਜਾਵੇ ਤੇ ਢਾਈ ਫੀਸਦੀ ਕਮਿਸ਼ਨ ਲੈਣ ਵਾਲੇ ਆੜ੍ਹਤੀਏ ਤੇ ਇੰਨਾ ਵੱਡਾ ਬੋਝ ਨਾ ਪਾਇਆ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਰਾਜਾ ਵੜਿੰਗ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ) :** ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਸੈਕਸ਼ਨ 3 ਏ ਬਾਰੇ ਬੋਲਣਾ ਚਾਹੁੰਦਾ ਹਾਂ ਜਿਸ ਵਿਚ ਕਿਹਾ ਗਿਆ ਹੈ – The government shall notify the maximum amount of debt that can be

advanced by the creditor to the debtor on per acre basis. ਸਪੀਕਰ ਸਾਹਿਬ, ਅਸੀਂ ਇਹ ਤੈਅ ਕਰਨ ਵਾਲੇ ਕੌਣ ਹੁੰਦੇ ਹਾਂ ਕਿ ਜਿਹੜਾ ਕਮਿਸ਼ਨ ਏਜੰਟ ਹੈ, ਜਿਹੜਾ ਆੜ੍ਹਤੀਆ ਹੈ, ਉਹ ਕਿਸਾਨ ਨੂੰ ਕਿੰਨੇ ਪੈਸੇ ਦੇਵੇ। ਅਸੀਂ ਇਹ ਕੈਪ ਲਾਉਣਾ ਚਾਹੁੰਦੇ ਹਾਂ? ਤੁਸੀਂ ਇਕ ਏਕੜ ਤੇ 40 ਹਜ਼ਾਰ ਰੁਪਏ ਦਾ ਕੈਪ ਲਾ ਦਿਉਗੇ, 50 ਹਜ਼ਾਰ ਰੁਪਏ ਦਾ ਲਾ ਦਿਉਗੇ। ਕਿਸਾਨ ਇਕ ਵਾਰ 50 ਹਜ਼ਾਰ ਰੁਪਿਆ ਤਾਂ ਲੈ ਗਿਆ ਪਰ ਬਾਅਦ ਵਿਚ ਫਸਲ ਖਰਾਬ ਹੋ ਗਈ, ਮਾਂ ਮਰ ਗਈ, ਭੋਗ ਆ ਗਿਆ, ਫਿਰ ਕਿਸਾਨ ਪੈਸੇ ਲੈਣ ਵਾਸਤੇ ਕਿਥੇ ਜਾਏਗਾ? ਮੇਰਾ ਖਿਆਲ ਹੈ ਕਿ ਇਸ ਵਿਚ ਸਾਨੂੰ ਨਹੀਂ ਪੈਣਾ ਚਾਹੀਦਾ, ਆੜ੍ਹਤੀਆ ਭਾਵੇਂ ਲੱਖ ਦੇਵੇ, ਭਾਵੇਂ ਦੋ ਲੱਖ ਦੇਵੇ। ਸਰਕਾਰ ਕੌਣ ਹੁੰਦੀ ਹੈ ਇਹ ਗੱਲ ਕਹਿਣ ਵਾਲੀ ਕਿ 50 ਹਜ਼ਾਰ ਰੁਪਏ ਤੋਂ ਵੱਧ ਕਰਜ਼ਾ ਨਹੀਂ ਲੈਣ ਦੇਣਾ। ਮੇਰਾ ਖਿਆਲ ਹੈ ਕਿ ਇਹ ਸੈਕਸ਼ਨ ਇਸ ਬਿਲ ਵਿਚੋਂ ਕੱਟ ਦੇਣਾ ਚਾਹੀਦਾ ਹੈ। ਦੂਜੀ ਗੱਲ ਇਨ੍ਹਾਂ ਨੇ ਕਿਹਾ ਕਿ ਅਮੈਂਡਮੈਂਟ ਆਫ ਸੈਕਸ਼ਨ 2 ਆਫ ਪੰਜਾਬ ਐਕਟ 2015, ਜਿਸ ਵਿਚ ਲਿਖਿਆ ਹੈ ਕਿ ਕਿਸਾਨਾਂ ਤੇ ਆੜ੍ਹਤੀਆਂ ਦਾ ਡਿਸਪਿਊਟ ਨਿਬੇੜਨ ਲਈ ਡਿਸਪਿਊਟ ਕਮੇਟੀਆਂ ਬਣਨਗੀਆਂ। ਪਹਿਲਾਂ ਕਿਹਾ ਗਿਆ ਸੀ ਕਿ ਜ਼ਿਲ੍ਹਾ ਪੱਧਰ ਤੇ ਬਣਨਗੀਆਂ ਪਰ ਹੁਣ ਕਿਹਾ ਹੈ ਕਿ ਡਵੀਜ਼ਨ ਪੱਧਰ ਤੇ ਬਣਨਗੀਆਂ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇਕਰ ਇਸ ਤਰ੍ਹਾਂ ਹੁੰਦਾ ਹੈ ਤਾਂ ਗਿੱਦੜਬਾਹਾ ਦੇ ਕਿਸਾਨ ਨੂੰ ਆਪਣਾ ਡਿਸਪਿਊਟ ਨਿਬੇੜਨ ਵਾਸਤੇ 90 ਕਿਲੋਮੀਟਰ ਫਿਰੋਜ਼ਪੁਰ ਜਾਣਾ ਪਵੇਗਾ। ਸੋ, ਮੈਨੂੰ ਲਗਦਾ ਹੈ ਕਿ ਕ੍ਰਿਪਾ ਕਰਕੇ ਇਹ ਕਮੇਟੀਆਂ ਜ਼ਿਲ੍ਹਾ ਪੱਧਰ ਤੇ ਬਣਨੀਆਂ ਚਾਹੀਦੀਆਂ ਹਨ, ਨਾ ਕਿ ਡਵੀਜ਼ਨ ਹੈੱਡਕੁਆਰਟਰ ਤੇ ਬਣਨੀਆਂ ਚਾਹੀਦੀਆਂ ਹਨ। Third ਗੱਲ ਇਸ ਦੇ ਵਿੱਚ ਲਿਖੀ ਹੈ ਕਿ 15 ਲੱਖ ਰੁਪਏ ਤੱਕ, ਇਹ last ਤੇ ਲਿਖਿਆ ਹੈ ਕਿ- "the total debit of the debitor does not exceed Rs. 15 Lakh" 15 ਲੱਖ ਰੁਪਏ ਦਾ ਹੀ ਕੇਸ Dispute Committee ਵਿੱਚ ਨਿਬੇੜਿਆ ਜਾਵੇਗਾ। ਜੇਕਰ 40 ਲੱਖ ਰੁਪਏ ਦਾ ਹੈ ਤਾਂ ਫਿਰ ਕੀ ਗੱਲ ਹੈ? ਜਦੋਂ Dispute Committee ਬਣਾ ਹੀ ਦਿੱਤੀ, ਇਨ੍ਹਾਂ ਨੇ ਕਿਹਾ ਕਿ ਜੇਕਰ ਆੜ੍ਹਤੀਏ ਜਾਂ ਕਿਸਾਨ ਦਾ 15 ਲੱਖ ਰੁਪਏ ਤੋਂ ਉਪਰ ਦਾ dispute ਹੋਵੇਗਾ ਉਹ Dispute Committee ਵਿੱਚ ਨਹੀਂ ਨਬੇੜਿਆ ਜਾਵੇਗਾ। ਉਹ ਫਿਰ ਅਗਲਾ ਕੋਰਟ ਵਿੱਚ ਜਾਵੇਗਾ। ਸਾਨੂੰ ਜੇ 30 ਲੱਖ ਰੁਪਿਆ ਵੀ ਹੋਇਆ, 40 ਲੱਖ ਰੁਪਿਆ ਵੀ ਹੋਇਆ ਚਾਹੇ 50 ਲੱਖ ਰੁਪਿਆ ਵੀ ਹੈ ਜਦੋਂ Dispute Committee ਅਸੀਂ ਬਣਾ ਹੀ ਦਿੱਤੀ ਤਾਂ ਫਿਰ ਉਸ ਵਿੱਚ 50 ਲੱਖ ਦੀ ਸੁਣਵਾਈ ਕਿਉਂ ਨਹੀਂ ਹੈ? ਉਸ ਦੇ ਬਾਰੇ ਵੀ ਗੱਲ ਹੋਣੀ ਚਾਹੀਦੀ ਹੈ। 15 ਲੱਖ ਤੋਂ ਵੱਧ ਵਾਲੇ ਮਸਲਿਆਂ ਨੂੰ Dispute Committee ਨਹੀਂ ਲਏਗੀ। ਸੋ, ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਰਪਾ ਕਰਕੇ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਤੁਸੀਂ ਇਹ ਬਿਲ ਜ਼ਰੂਰ ਲਿਆਓ ਪਰ ਇਸ ਦੇ ਵਿੱਚ ਸੋਧ ਕਰਨੀ ਚਾਹੀਦੀ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ) :** ਸਪੀਕਰ ਸਾਹਿਬ, ਇੱਕ ਤਾਂ ਸਾਰਿਆਂ ਦੇ ਸਾਹਮਣੇ ਇਹ ਗੱਲ ਆ ਗਈ ਕਿ ਕਾਂਗਰਸ ਦੇ ਆਪਣੇ ਕਾਫੀ ਮੈਂਬਰ ਹੀ ਇਸ ਦੇ ਹੱਕ ਵਿੱਚ ਨਹੀਂ ਹਨ। ਮੈਂ ਇਹ ਸਮਝਦਾ ਹਾਂ ਕਿ ਸਰਕਾਰ ਨੂੰ ਇਹ ਬਿਲ withdraw ਕਰ ਲੈਣਾ ਚਾਹੀਦਾ ਹੈ। ਦੂਸਰਾ, ਮੈਂ ਸਮਝਦਾ ਹਾਂ ਕਿ ਇਸ ਨੂੰ ਇੰਪਲੀਮੈਂਟ ਕਰਨਾ ਵੀ ਬੜਾ ਔਖਾ ਹੈ ਕਿਉਂਕਿ 70% ਜਿਹੜਾ ਕਰਜ਼ਾ ਹੈ ਉਹ ਪ੍ਰਾਈਵੇਟ ਸੈਕਟਰ ਬੈਂਕ ਅਤੇ ਪਬਲਿਕ ਸੈਕਟਰ ਬੈਂਕ ਦੇ ਹਨ। ਚਲੋ, ਆੜ੍ਹਤੀਏ ਨੂੰ ਰੈਗੂਲੇਟ ਕਰ ਲੈਣਗੇ, ਕੋਆਪਰੇਟਿਵ ਬੈਂਕਾਂ ਨੂੰ ਕਰ ਲੈਣਗੇ ਪਰ ਜਿਹੜੇ ਪ੍ਰਾਈਵੇਟ ਤੇ ਪਬਲਿਕ ਸੈਕਟਰ ਬੈਂਕ ਹਨ ਉਹ ਸੈਂਟਰਲ ਐਕਟ ਦੇ ਥੱਲੇ ਰੈਗੂਲੇਟ ਹੁੰਦੇ ਹਨ। ਇਹ ਉਨ੍ਹਾਂ ਨੂੰ ਕਿਵੇਂ ਰੈਗੂਲੇਟ ਕਰਨਗੇ? 70% ਜਿਹੜੇ ਬੈਂਕ ਆਪਣੀ ਮਰਜ਼ੀ ਦਾ ਕਰਜ਼ਾ ਦੇਣਗੇ, ਉਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ। ਫਿਰ ਇਹ ਕਿਵੇਂ implement ਹੋਵੇਗਾ? ਕਿਸਾਨ Cooperative Bank ਕੋਲ ਨਹੀਂ, ਆੜ੍ਹਤੀਏ ਕੋਲ ਨਹੀਂ, ਦੂਜੇ ਬੈਂਕ ਕੋਲ ਚਲੇ ਜਾਣਗੇ। ਕੀ ਇਨ੍ਹਾਂ ਨੇ ਇਸ ਬਾਰੇ ਕੁਝ ਸੋਚਿਆ ਕਿ ਜਿਹੜੇ ਪਬਲਿਕ ਸੈਕਟਰ ਦੇ ਬੈਂਕ ਹਨ, ਜਿਹੜੇ ਕਿ ਸੈਂਟਰਲ ਐਕਟ ਥਰੂ ਬਣੇ ਹਨ, ਉਨ੍ਹਾਂ ਨੂੰ ਕਿਸ ਤਰੀਕੇ ਦੇ ਨਾਲ ਰੈਗੂਲੇਟ ਕਰ ਸਕਦੇ ਹਨ? ਜੇ ਨਹੀਂ ਰੈਗੂਲੇਟ ਕਰ ਸਕਦੇ ਫਿਰ ਇਹ ਐਕਟ ਲਿਆਉਣ ਦਾ ਕੀ ਫਾਇਦਾ ਹੈ? ਇਸ ਬਿਲ ਨੂੰ ਲਿਆਉਣ ਦਾ ਕੋਈ ਮਕਸਦ ਨਹੀਂ ਰਹਿ ਜਾਂਦਾ ਹੈ।

**Mr. Speaker:** Thank you, ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਠੀਕ ਹੈ ਕਿ ਤੁਸੀਂ ਇਸ ਅਮੈਂਡਮੈਂਟ ਤੇ ਇਸ ਮੁੱਦੇ ਤੇ ਬਹਿਸ ਕਰਵਾ ਰਹੇ ਹੋ ਪਰ ਜਿਹੜੀ ਅਸਲ ਬਿਮਾਰੀ ਹੈ ਉਸ ਤੇ ਬਹਿਸ ਹੀ ਨਹੀਂ ਹੋ ਰਹੀ ਹੈ। We are penny wise and pound foolish. ਨਾਗਰਾ ਸਾਹਿਬ ਨੇ ਜਿਹੜੀ ਇਸ ਰਿਪੋਰਟ ਦਾ ਹੁਣੇ ਜ਼ਿਕਰ ਕੀਤਾ ਹੈ ਕਿ ਜਿਹੜੀ ਰਿਪੋਰਟ ਤਿਆਰ ਕਰਨ ਲਈ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਅਤੇ ਹੋਰ ਮੈਂਬਰ ਸਾਰੇ ਪੰਜਾਬ ਵਿੱਚ ਘੁੰਮੇ ਹਨ। ਜਿਹੜੀ ਅਸਲ ਬਿਮਾਰੀ ਹੈ। ਜਿਸ ਕਰਜ਼ੇ ਦੇ ਮਾਰ ਕਾਰਨ ਜਦੋਂ ਕਿਸਾਨ ਬਿਲਕੁਲ ਮਾਯੂਸ ਹੋ ਗਿਆ, ਉਦਾਸ ਹੋ ਗਿਆ, ਨਸ਼ਿਆਂ ਵਿੱਚ ਕਿਸਾਨਾਂ ਦੇ ਬੱਚੇ ਪਹਿਲਾਂ ਕਿਸਾਨੀ ਕਰਦੇ ਸਨ, ਜਦੋਂ ਦੇਖਿਆ ਕਿ ਸਾਰੀ ਐਗਰੇਰੀਅਨ ਇਕਾਨਮੀ ਦਾ ਤਾਂ ਟੋਟਲ ਫੇਲਿਓਅਰ ਹੋ ਗਿਆ ਹੈ ਤਾਂ ਉਹ ਨਸ਼ਿਆਂ ਵੱਲ ਲੱਗ ਗਏ। ਉਸ ਤੇ ਆਪਾਂ ਡਿਸਕਸ਼ਨ ਕਰਨ ਨੂੰ ਤਿਆਰ ਹੀ ਨਹੀਂ ਹਾਂ । 17

ਮਹੀਨੇ ਹੋ ਗਏ ਹਨ ਅੱਜ ਤੱਕ ਸਹੀ ਮਾਇਨਿਆਂ ਵਿੱਚ ਸਦਨ ਵਿੱਚ ਬਹਿਸ ਕਿਸਾਨਾਂ ਦੀਆਂ ਖੁਦਕੁਸ਼ੀਆਂ, ਖੇਤ ਮਜ਼ਦੂਰਾਂ ਦੇ ਕਰਜ਼ਿਆਂ ਤੇ ਨਹੀਂ ਹੋਈ ਹੈ। ਇੱਕ ਸਦਨ ਵਿੱਚ ਕਮੇਟੀ ਬਣਦੀ ਹੈ, ਉਹ ਕਮੇਟੀ 6 ਮਹੀਨੇ ਪਿੰਡਾਂ ਵਿੱਚ ਜਾ ਜਾ ਕੇ ਕੰਮ ਕਰਦੀ ਹੈ। ਇੰਨੀ ਵੱਡੀ ਰਿਪੋਰਟ ਤਿਆਰ ਕਰਦੀ ਹੈ। ਉਹ ਰਿਪੋਰਟ ਸਦਨ ਵਿੱਚ ਪੇਸ਼ ਕੀਤੀ ਜਾਂਦੀ ਹੈ। ਉਸ ਤੇ ਬਹਿਸ ਕਿਉਂ ਨਹੀਂ ਹੁੰਦੀ ਹੈ ਜੀ?

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਇੱਕ ਮਿੰਟ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਨਾਗਰਾ ਜੀ, ਪਲੀਜ਼, ਇੱਕ ਮਿੰਟ ਬੈਠੋ ਜੀ ਪਲੀਜ਼। ਮੇਰੀ ਹੱਥ ਜੋੜ ਕੇ ਬੇਨਤੀ ਹੈ। Just last ਇੱਕ ਦੋ ਮਿੰਟ ਰਹਿ ਗਏ ਹਨ। This is important. ਮੈਂ ਕਨਕਲੂਡ ਕਰਨ ਲੱਗਿਆ ਹਾਂ ਜੀ। ਸਪੀਕਰ ਸਾਹਿਬ, ਮੇਰੀ ਤੁਹਾਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਕੱਲ੍ਹ ਨੂੰ ਬਰਗਾੜੀ ਕਮਿਸ਼ਨ ਦੀ ਰਿਪੋਰਟ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਹੋਈ ਬੇਅਦਬੀ ਸਬੰਧੀ ਬਹਿਸ ਹੋ ਜਾਣੀ ਹੈ। ਘੱਟੋ ਘੱਟ ਕਿਸਾਨਾਂ ਤੇ ਮਜ਼ਦੂਰਾਂ ਦੀ ਆਤਮ ਹੱਤਿਆ ਤੇ ਬਹਿਸ ਤਾਂ ਰੱਖ ਲਓ ਜੀ। ਸ਼ਾਇਦ ਉਸ ਦੇ ਵਿੱਚੋਂ ਤੁਹਾਨੂੰ ਕੋਈ ਅੱਛੀ ਸਲਾਹ ਮਿਲ ਜਾਵੇ। ਕਿਸੇ ਦਾ ਫਾਇਦਾ ਹੋ ਜਾਵੇ। ਇਹ ਸਿਰਲੇਖ ਪੜ੍ਹਨ ਨਾਲੋਂ ਤਾਂ ਇਹ ਕੰਮ ਕਰ ਲਓ ਜੀ।

-----

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦੀ ਬੈਠਕ ਲਈ ਇਸ ਬਿਲ ਤੇ ਵਿਚਾਰ ਚਰਚਾ ਚੱਲਣ ਤੱਕ ਸਦਨ ਦਾ ਸਮਾਂ ਵਧਾ ਲਿਆ ਜਾਵੇ?

(**ਅਵਾਜਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਅੱਜ ਦੀ ਬੈਠਕ ਲਈ ਇਸ ਬਿਲ ਤੇ ਵਿਚਾਰ ਚਰਚਾ ਚੱਲਣ ਤੱਕ ਸਦਨ ਦਾ ਸਮਾਂ ਵਧਾਇਆ ਜਾਂਦਾ ਹੈ। Let him complete, Nagra ji.

------

THE PUNJAB SETTLEMENT OF AGRICULTURAL INDEBTEDNESS (AMENDMENT) BILL, 2018 *(RESUMPTION)*

**ਸਰਦਾਰ ਸੁਖਪਾਲ ਸਿੰਘ ਖਹਿਰਾ :** ਨਾਗਰਾ ਜੀ, ਮੈਨੂੰ ਬੋਲ ਲੈਣ ਦਿਓ, ਮੈਂ ਕਿਸਾਨਾਂ

ਦੀ ਗੱਲ ਕਰਨ ਲੱਗਾ ਹਾਂ। ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਇਹ ਕੋਈ ਛੋਟਾ ਮੋਟਾ ਮੁੱਦਾ ਨਹੀਂ ਹੈ। (ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ ਨਾਗਰਾ ਜੀ, ਤੁਸੀਂ ਕੀ ਕਹਿਣਾ ਹੈ?

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੇਰੇ ਸਤਿਕਾਰਯੋਗ ਮੈਂਬਰ ਸਾਹਿਬ ਜਿਹੜੀ ਗੱਲ ਕਹਿ ਰਹੇ ਹਨ, ਜਿਹੜੀ ਇਹ ਕਮੇਟੀ ਸੀ, ਜਿਹੜੀ ਸਰਕਾਰੀਆ ਕਮੇਟੀ ਨੇ ਕਿਸਾਨਾਂ ਦੀਆਂ ਖੁਦਕੁਸ਼ੀਆਂ ਦੇ ਮਾਮਲੇ ਉਤੇ ਰਿਪੋਰਟ ਦਿੱਤੀ ਸੀ, ਉਸ ਵਿੱਚ ਇੱਕ ਸੁਜੈਸ਼ਨ ਸੀ ਕਿ ਇਹ ਕੀਤਾ ਜਾਵੇ, ਇਸ ਬਿਲ ਵਿੱਚ ਉਸ ਦੀ ਹੀ ਪੂਰਤੀ ਹੈ। ਇਹ ਐਕਸ਼ਨ ਟੇਕਨ ਹੈ।

**ਮਾਨਯੋਗ ਸਪੀਕਰ :** ਮਨਪ੍ਰੀਤ ਜੀ, ਤੁਸੀਂ ਇਸ ਬਿਲ ਤੇ ਕੁਝ ਕਹਿਣਾ ਹੈ? ਹੁਣ ਸਰਦਾਰ ਮਨਪ੍ਰੀਤ ਸਿੰਘ ਜੀ ਬੋਲਣਗੇ।

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਸੋਮ ਪ੍ਰਕਾਸ਼ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਸ਼੍ਰੀ ਸੋਮ ਪ੍ਰਕਾਸ਼ ਜੀ, ਪਲੀਜ਼, ਤੁਸੀਂ ਬੈਠ ਜਾਉ। ਹੁਣ, ਸਰਦਾਰ ਮਨਪ੍ਰੀਤ ਸਿੰਘ ਜੀ ਬੋਲਣਗੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਸਦਨ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਕੁਝ ਇਤਰਾਜ਼ਾਤ ਜਾਂ ਖਦਸ਼ੇ ਜਿਹੜੇ ਮੈਂਬਰਾਂ ਨੇ ਇੱਥੇ ਪੇਸ਼ ਕੀਤੇ ਹਨ ਕਿ ਤੁਸੀਂ ਇਹ ਹੱਦ ਕਿਵੇਂ ਤਾਈ-ਉਨ ਕਰੋਗੇ ਕਿ ਇੱਕ ਆੜ੍ਹਤੀਆ ਇੱਕ ਕਿਸਾਨ ਨੂੰ ਕਿੰਨੇ ਪੈਸੇ ਦੇ ਸਕਦਾ ਹੈ। ਪਿਛਲੀ ਵਾਰੀ ਵੀ ਮੈਨੂੰ ਯਾਦ ਹੈ ਕਿ ਜਦੋਂ ਡੀਜ਼ਲ ਤੇ ਅਤੇ ਪੈਟਰੋਲ ਤੇ ਅਸੀਂ ਸੋਚ ਰਹੇ ਸੀ ਕਿ ਕੋਈ ਇਨੇਬਲਿੰਗ ਪ੍ਰੋਵੀਜ਼ਨ ਕੀਤੀ ਜਾਵੇ। ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਇਨੇਬਲਿੰਗ ਪ੍ਰੋਵੀਜ਼ਨ ਹੈ ਅਤੇ ਸੰਧੂ ਸਾਹਿਬ ਉਦੋਂ ਕਹਿ ਰਹੇ ਸੀ ਕਿ ਪੱਕਾ ਲੱਗੇਗਾ, ਪਰ ਇਹ ਲੱਗਿਆ ਹੀ ਨਹੀਂ। ਮੈਂ ਅੱਜ ਫਿਰ ਕਹਿੰਦਾ ਹਾਂ ਕਿ ਇਸ ਦਾ ਮਕਸਦ ਇਹੀ ਹੈ। ਸਪੀਕਰ ਸਾਹਿਬ, ਦੋ ਤਰਮੀਮਾਂ ਹਨ, ਇੱਕ ਤਾਂ ਹਰ ਜ਼ਿਲ੍ਹੇ ਵਿੱਚ ਡਿਸਪਿਊਟ ਫੋਰਮ ਬਣਾਉਣੇ ਸਨ, ਉਹ ਡਵੀਜ਼ਨਲ ਲੈਵਲ ਤੇ ਕਰ ਲਏ ਹਨ ਕਿਉਂਕਿ ਸ਼ਾਇਦ ਇੰਨੀਆਂ ਡਿਸਪਿਊਟਸ ਹੀ ਨਹੀਂ ਆਉਣਗੀਆਂ। ਇਹ 22 ਡਿਸਪਿਊਟ ਫੋਰਮ ਦੀ ਜਗ੍ਹਾ 5 ਹੋ ਜਾਣਗੇ ਅਤੇ ਉਨ੍ਹਾਂ ਪੰਜਾਂ ਵਿੱਚ ਇਨ੍ਹਾਂ ਦੀ ਕਾਰਵਾਈ ਹੋ ਜਾਇਆ ਕਰੇਗੀ। ਸਪੀਕਰ ਸਾਹਿਬ, ਜਿੱਥੋਂ ਤੱਕ ਗੱਲ ਹੈ ਕਿ ਇੱਕ ਕਿੱਲੇ ਤੇ ਇੱਕ ਕਿਸਾਨ ਕਿੰਨਾ ਕਰਜ਼ਾ ਲੈ ਸਕਦਾ ਹੈ ਤਾਂ ਇੱਕ

ਕਮੇਟੀ ਬਣੀ ਹੈ ਜਿਸ ਵਿੱਚ ਆੜ੍ਹਤ ਦੇ ਵੀ ਰਿਪਰਜ਼ੈਂਟੇਟਿਵ ਹੋਣਗੇ, ਕਿਸਾਨ ਜਥੇਬੰਦੀਆਂ ਦੇ ਵੀ ਰਿਪਰਜ਼ੈਂਟੇਟਿਵ ਹੋਣਗੇ ਅਤੇ ਸਰਕਾਰ ਦੇ ਵੀ ਹੋਣਗੇ। ਇੱਕ ਮੁਨਾਸਿਬ ਲਿਮਿਟ ਤੈਅ ਕਰ ਲਈ ਜਾਵੇਗੀ। ਵਰਨਾ ਕਿਸਾਨ ਜਿਹੜਾ ਹੈ ਉਹ ਕਰਜ਼ੇ ਵਿੱਚ ਧਸਦਾ ਚਲਾ ਚਾਵੇਗਾ, ਹੋਰ ਕੋਈ ਚਾਰਾ ਨਹੀਂ ਹੈ। ਸੋ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਕੋਈ ਐਸਾ ਕੰਮ ਨਹੀਂ ਹੋਵੇਗਾ ਜਿਹੜਾ ਕਿਸਾਨ ਦੀ ਮੁਫਾਦ ਦੇ ਖਿਲਾਫ ਸਰਕਾਰ ਕਰਨ ਜਾ ਰਹੀ ਹੈ। ਇਹ ਤਾਂ ਕਿਸਾਨ ਨੂੰ ਬਚਾਉਣ ਵਾਸਤੇ ਕਰ ਰਹੇ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> ਕਿ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

> ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਖੇਤੀਬਾੜੀ ਸਬੰਧੀ ਕਰਜ਼ਦਾਰੀ ਦਾ ਨਿਪਟਾਰਾ (ਸੋਧਨਾ) ਬਿਲ, 2018 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ, ਸਦਨ ਮੰਗਲਵਾਰ, ਮਿਤੀ 28 ਅਗਸਤ, 2018 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*6.30 ਵਜੇ ਸ਼ਾਮ (ਇਸ *ਸਮੇਂ ਸਦਨ, ਮੰਗਲਵਾਰ, ਮਿਤੀ 28 ਅਗਸਤ, 2018 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

-----

